


ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਸਾਚੀ ਸਾਚਾ ਵੀਚਾਰੁ॥

# ਗੁਰਮਤਿ ਪ੍ਰਕਾਸ਼

(ਧਰਮ ਪ੍ਰਚਾਰ ਕਮੇਟੀ ਦਾ ਮਾਸਿਕ-ਪੱਤਰ)

ਅੱਸੂ-ਕੱਤਕ, ਨਾਨਕਸ਼ਾਹੀ ੫੪੬ ਅਕਤੂਬਰ **2014**

ਜਿਲਦ ੫੮ ਅੰਕ ੭

*ਸੰਪਾਦਕ*

ਸਿਮਰਜੀਤ ਸਿੰਘ




## ਚੰਦਾ

| | |
|---|---|
| ਪ੍ਰਤੀ ਕਾਪੀ (ਦੇਸ਼) | ` ੫ |
| ਸਾਲਾਨਾ (ਦੇਸ਼) | ` ੫੦ |
| ਪੰਜ ਸਾਲ (ਦੇਸ਼) | ` ੨੫੦ |
| ਲਾਈਫ਼ (ਦੇਸ਼) | ` ੫੦੦ |
| ਸਾਲਾਨਾ ਵਿਦੇਸ਼ | ` ੧੨੫੦ |
| ਪੰਜ ਸਾਲ (ਵਿਦੇਸ਼) | ` ੫੦੦੦ |
| ਲਾਈਫ਼ ਵਿਦੇਸ਼ | ` ੧੦੦੦੦ |

## ਚੰਦਾ ਭੇਜਣ ਦਾ ਪਤਾ

ਸਕੱਤਰ
ਧਰਮ ਪ੍ਰਚਾਰ ਕਮੇਟੀ
(ਸ਼੍ਰੋਮਣੀ ਗੁ: ਪ੍ਰ: ਕਮੇਟੀ)
ਸ੍ਰੀ ਅੰਮ੍ਰਿਤਸਰ-੧੪੩੦੦੬

**Secretary**
**Dharam Parchar Committee**
**(S.G.P.C.)**
**Sri Amritsar-143006**

**ਫੋਨ :** 0183-2553956-59 **ਐਕਸ** 304 **ਫੈਕਸ :** 0183-2553919

**website : www.sgpc.net**

**e-mail :gurmatparkashmonthly@gmail.com,**
**gyan_gurmat@yahoo.com**

ਡਾਕ ਰਾਹੀਂ 'ਗੁਰਮਤਿ ਪ੍ਰਕਾਸ਼' ਨਾ ਪੁੱਜਣ ਬਾਰੇ ਉਪਰੋਕਤ ਫੋਨ ਨੰਬਰ ਮਿਲਾ ਕੇ ਇੰਚਾਰਜ ਗੁਰਮਤਿ ਪ੍ਰਕਾਸ਼ ਨਾਲ ਐਕਸ: 303 'ਤੇ ਸੰਪਰਕ ਕਰੋ ਜੀ।

Approved for School libraries by the Director of Public Instructions Punjab.
Vide Circular No. 4580-2/25-58-B-49154 Dated Oct. 1958

## qqkrw

# ਗੁਰਬਾਣੀ ਵਿਚਾਰ

*ਕਤਿਕਿ ਕਰਮ ਕਮਾਵਣੇ ਦੋਸੁ ਨ ਕਾਹੂ ਜੋਗੁ॥*
*ਪਰਮੇਸਰ ਤੇ ਭੁਲਿਆਂ ਵਿਆਪਨਿ ਸਭੇ ਰੋਗ॥*
*ਵੇਮੁਖ ਹੋਏ ਰਾਮ ਤੇ ਲਗਨਿ ਜਨਮ ਵਿਜੋਗ॥*
*ਖਿਨ ਮਹਿ ਕਉੜੇ ਹੋਇ ਗਏ ਜਿਤੜੇ ਮਾਇਆ ਭੋਗ॥*
*ਵਿਚੁ ਨ ਕੋਈ ਕਰਿ ਸਕੈ ਕਿਸ ਥੈ ਰੋਵਹਿ ਰੋਜ॥*
*ਕੀਤਾ ਕਿਛੂ ਨ ਹੋਵਈ ਲਿਖਿਆ ਧੁਰਿ ਸੰਜੋਗ॥*
*ਵਡਭਾਗੀ ਮੇਰਾ ਪ੍ਰਭੁ ਮਿਲੈ ਤਾਂ ਉਤਰਹਿ ਸਭਿ ਬਿਓਗ॥*
*ਨਾਨਕ ਕਉ ਪ੍ਰਭ ਰਾਖਿ ਲੇਹਿ ਮੇਰੇ ਸਾਹਿਬ ਬੰਦੀ ਮੋਚ॥*
*ਕਤਿਕਿ ਹੋਵੈ ਸਾਧ ਸੰਗੁ ਬਿਨਸਹਿ ਸਭੇ ਸੋਚ॥* *(ਪੰਨਾ ੧੩੫)*

ਪੰਚਮ ਸਤਿਗੁਰੂ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਬਾਰਹ ਮਾਹਾ ਮਾਂਝ ਦੀ ਇਸ ਪਾਵਨ ਪਉੜੀ ਵਿਚ ਕੱਤਕ ਮਹੀਨੇ ਦੀ ਸੁਹਾਵਣੀ ਸੀਤਲ ਬਹਾਰ ਦੇ ਪ੍ਰਥਾਏ ਮਨੁੱਖ-ਮਾਤਰ ਨੂੰ ਸੱਚੀ ਸੰਗਤ ਦਾ ਆਸਰਾ ਲੈ ਕੇ ਮਾਲਕ ਪਰਮਾਤਮਾ ਦੇ ਸੱਚੇ ਨਾਮ ਨਾਲ ਜੁੜਦਿਆਂ ਹੋਇਆਂ ਦੁਰਲੱਭ ਤੇ ਅਨਮੋਲ ਮਨੁੱਖਾ ਜਨਮ ਜਾਂ ਜੀਵਨ ਨੂੰ ਸਫਲ ਕਰਨ ਦਾ ਗੁਰਮਤਿ ਗਾਡੀ ਮਾਰਗ ਦਰਸਾਉਂਦੇ ਹਨ। ਸਤਿਗੁਰੂ ਜੀ ਫੁਰਮਾਨ ਕਰਦੇ ਹਨ ਕਿ ਜੇਕਰ ਕੱਤਕ ਮਹੀਨੇ ਦੀ ਸੀਤਲ ਸੁਹਾਵਣੀ ਬਹਾਰ ਮਿਲ ਗਈ ਹੈ ਤਾਂ ਇਸ ਦਾ ਲਾਭ ਲੈਂਦਿਆਂ ਚੰਗੇ ਕਰਮ ਕਰਨੇ ਹੀ ਯੋਗ ਹਨ। ਜੇਕਰ ਕੋਈ ਅਜਿਹੀ ਅਨੁਕੂਲ ਬਹਾਰ 'ਚ ਵੀ ਚੰਗੇ ਕਰਮ ਨਾ ਕਰੇ ਤਾਂ ਉਹ ਇਸ ਦਾ ਦੋਸ਼ ਕਿਸੇ ਹੋਰ ਨੂੰ ਨਾ ਦੇਵੇ। ਕਹਿਣ ਤੋਂ ਭਾਵ ਇਹ ਇਸ ਦਾ ਆਪਣਾ ਹੀ ਕਸੂਰ ਮੰਨਣਾ ਚਾਹੀਦਾ ਹੈ। ਮਾਲਕ ਪਰਮਾਤਮਾ ਨੂੰ ਵਿਸਾਰਿਆਂ ਸਾਰੇ ਰੋਗ ਜ਼ੋਰ ਪਾ ਲੈਂਦੇ ਹਨ ਤੇ ਸਾਨੂੰ ਘੇਰ ਲੈਂਦੇ ਹਨ। ਜੇਕਰ ਮਾਲਕ ਤੋਂ ਮੂੰਹ ਮੋੜੀਏ ਤਾਂ ਜਨਮਾਂ ਦੇ ਵਿਛੋੜੇ ਪੈ ਜਾਂਦੇ ਹਨ। ਜਿਹੜੀਆਂ ਮਾਇਆ ਦੀਆਂ ਮੌਜਾਂ ਮਾਲਕ ਨੂੰ ਭੁੱਲ ਕੇ ਮਨੁੱਖ ਮਾਣਨ ਦੇ ਭਰਮ 'ਚ ਹੁੰਦਾ ਹੈ ਉਹ ਪਲ 'ਚ ਦੁਖਦਾਇਕ ਹੋ ਜਾਂਦੀਆਂ ਹਨ। ਸਤਿਗੁਰੂ ਜੀ ਕਥਨ ਕਰਦੇ ਹਨ ਕਿ ਦੁਨਿਆਵੀ ਮੌਜਾਂ ਮਾਣਨ ਦੇ ਕੁਰਾਹੇ ਪਿਆ ਮਨੁੱਖ ਨੂੰ ਜੇਕਰ ਸਿਰਫ ਆਪਣਾ ਦੁੱਖ ਹੀ ਹੋਵੇ ਤਾਂ ਕੋਈ ਵੀ ਉਸ ਦਾ ਇਲਾਜ ਨਹੀਂ ਕਰ ਸਕਦਾ। ਬਹੁਗਿਣਤੀ ਭੁੱਲੇ-ਭਟਕਿਆਂ ਦੀ ਹਾਲਤ ਵੱਲ ਸੰਕੇਤ ਕਰਦਿਆਂ ਗੁਰੂ ਜੀ ਫੁਰਮਾਉਂਦੇ ਹਨ ਕਿ ਅਜਿਹੀ ਹਾਲਤ ਮਨੁੱਖ ਲਈ ਬੜੀ ਬੇਵੱਸੀ ਵਾਲੀ ਹੈ। ਅਜਿਹੇ ਅਭਾਗੇ ਮਨੁੱਖਾਂ ਦੇ ਕਰਮਾਂ 'ਚ ਮਾਲਕ ਵੱਲੋਂ ਹੀ ਵਿਛੋੜਾ ਲਿਖਿਆ ਹੋਇਆ ਹੈ। ਐਪਰ ਚੰਗੇ ਭਾਗਾਂ ਨੂੰ ਜੇਕਰ ਮਾਲਕ ਪਰਮਾਤਮਾ ਮਿਲ ਜਾਵੇ ਤਾਂ ਸਾਰੇ ਵਿਛੋੜੇ ਲੱਥ ਜਾਂਦੇ ਹਨ। ਅੰਤ 'ਚ ਗੁਰੂ ਜੀ ਸਾਨੂੰ ਮਾਇਆ 'ਚ ਬੁਰੀ ਤਰ੍ਹਾਂ ਉਲਝੇ ਕਲਿਯੁਗੀ ਜੀਵਾਂ ਨੂੰ ਗੁਰਮਤਿ ਮਾਰਗ ਦਰਸਾਉਂਦੇ ਹੋਏ ਕਥਨ ਕਰਦੇ ਹਨ ਕਿ ਹੇ ਮਾਇਆ ਦੇ ਬੰਧਨਾਂ ਤੋਂ ਛੁਡਾਉਣ ਵਾਲੇ ਮਾਲਕ ਜੀਓ,ਜੋਦੜੀ ਹੈ ਕਿ ਮੈਨੂੰ ਵੀ ਰੱਖ ਲਵੋ। ਜੇਕਰ ਕੱਤਕ ਦੇ ਅਨੁਕੂਲ ਵਾਤਾਵਰਨ ਵਿਚ ਚੰਗੇ ਜਨ ਦਾ ਸਾਥ ਸਹਿਯੋਗ ਮਿਲ ਜਾਵੇ ਤਾਂ ਸਾਰਾ ਫਿਕਰ ਦੂਰ ਹੋ ਜਾਵੇ ਅਰਥਾਤ ਇੱਛਤ ਰੂਹਾਨੀ ਮੰਜ਼ਲ 'ਤੇ ਪੁੱਜਿਆ ਜਾ ਸਕਦਾ ਹੈ। ■




# ਜੰਮੂ-ਕਸ਼ਮੀਰ ਤ੍ਰਾਸਦੀ ਤੇ ਸਿੱਖ

*ਇਤਿਹਾਸ ਗਵਾਹ ਹੈ ਕਿ ਜਦੋਂ ਵੀ ਦੇਸ਼ 'ਤੇ ਜਾਂ ਮਨੁੱਖਤਾ 'ਤੇ ਕੋਈ ਸੰਕਟ ਆਇਆ ਤਾਂ ਸਿੱਖ ਕੌਮ ਨੇ ਹਮੇਸ਼ਾਂ ਹੀ ਆਪਣੀ ਜਾਨ 'ਤੇ ਖੇਡ ਕੇ ਬਚਾਅ ਕਾਰਜਾਂ ਵਿਚ ਹਿੱਸਾ ਪਾਇਆ ਹੈ। ਇਹ ਪਿਰਤ ਗੁਰੂ-ਕਾਲ ਤੋਂ ਹੀ ਸ਼ੁਰੂ ਹੋ ਗਈ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਭੁੱਖ ਨਾਲ ਤੜਫ ਰਹੇ ਸਾਧੂਆਂ ਨੂੰ ਜਿੱਥੇ ਗੁਰਮਤਿ ਦਾ ਗਿਆਨ ਦਿੱਤਾ, ਉੱਥੇ ਨਾਲ ਹੀ ਉਨ੍ਹਾਂ ਦੀ ਭੁੱਖ ਨੂੰ ਤ੍ਰਿਪਤ ਕਰਨ ਲਈ ਭੋਜਨ ਤਿਆਰ ਕਰਵਾ ਕੇ ਵੀ ਛਕਾਇਆ। ਇਹ ਲੰਗਰ ਸੰਸਥਾ ਦੀ ਸ਼ੁਰੂਆਤ ਸੀ, ਜਿਸ ਨੂੰ 'ਸਿੱਖ ਕੌਮ 'ਸੱਚਾ ਸੌਦਾ'ਦੇ ਨਾਂ ਨਾਲ ਯਾਦ ਕਰਦੀ ਹੈ। ਸ੍ਰੀ ਗੁਰੂ ਅੰਗਦ ਦੇਵ ਜੀ ਦੇ ਸਮੇਂ ਲੰਗਰ ਸੰਸਥਾ ਪੂਰੀ ਤਰ੍ਹਾਂ ਸਥਾਪਿਤ ਹੋ ਚੁੱਕੀ ਸੀ, ਜੋ ਅੱਜਤਕ ਲਗਾਤਾਰ ਜਾਰੀ ਹੈ। ਗੁਰੂ ਸਾਹਿਬਾਨ ਨੇ ਮਨੁੱਖਤਾ ਦੀ ਹਰ ਜ਼ਰੂਰਤ ਨੂੰ ਮੱਦੇਨਜ਼ਰ ਰੱਖਦਿਆਂ ਹੋਇਆਂ ਖੂਹ ਖੁਦਵਾਉਣ, ਸਰੋਵਰ ਬਣਵਾਉਣ ਇੱਥੋਂ ਤਕ ਕਿ ਜਦੋਂ ਲੋੜ ਪਈ ਤਾਂ ਮਨੁੱਖਤਾ ਦੀ ਭਲਾਈ ਹਿੱਤ ਆਪਣੀ ਜਾਨ ਤਕ ਕੁਰਬਾਨ ਕਰ ਦਿੱਤੀ। ਇਤਿਹਾਸ ਅਜਿਹੀਆਂ ਘਟਨਾਵਾਂ ਨਾਲ ਭਰਿਆ ਪਿਆ ਹੈ ਕਿ ਜਦੋਂ ਵੀ ਮਨੁੱਖਤਾ 'ਤੇ ਕੋਈ ਸੰਕਟ ਆਇਆ ਤਾਂ ਗੁਰੂ ਸਾਹਿਬਾਨ ਨੇ ਸਿੱਖਾਂ ਨੂੰ ਨਾਲ ਲੈ ਕੇ ਆਪਣੇ ਹੱਥੀਂ ਪੀੜਤਾਂ ਦੀ ਸੇਵਾ ਕੀਤੀ। ਗੁਰੂ ਸਾਹਿਬਾਨ ਵੱਲੋਂ ਦਿੱਤੀ ਇਸ ਸਿੱਖਿਆ ਨੂੰ ਸਿੱਖਾਂ ਨੇ ਪੂਰੀ ਜ਼ਿੰਮੇਵਾਰੀ ਨਾਲ ਆਪਣੇ ਲੜ ਬੰਨ੍ਹਿਆ ਹੋਇਆ ਹੈ।*

*ਅੱਜ ਦਾ ਮਨੁੱਖ ਆਧੁਨਿਕਤਾ ਦੀ ਦੌੜ ਵਿਚ ਆਪਣੇ-ਆਪ ਨੂੰ ਸਭ ਤੋਂ ਵੱਧ ਤਾਕਤਵਾਰ ਸਮਝਣ ਲੱਗ ਪਿਆ ਹੈ। ਤਾਕਤ ਦੇ ਨਸ਼ੇ ਵਿਚ ਉਹ ਕੁਦਰਤ ਦੀ ਅਨਮੋਲ ਦਾਤ ਨਾਲ ਵੀ ਖਿਲਵਾੜ ਕਰ ਰਿਹਾ ਹੈ। ਮਨੁੱਖ ਵੱਲੋਂ ਇਜ਼ਾਦ ਕੀਤੀਆਂ ਮਸ਼ੀਨਾਂ ਨੇ ਕੁਦਰਤ ਦੇ ਸਮਤੋਲ ਨੂੰ ਵਿਗਾੜ ਕੇ ਰੱਖ ਦਿੱਤਾ ਹੈ। ਮਨੁੱਖ ਲਈ ਅੱਜ ਪੈਸਾ ਹੀ ਸਭ ਕੁਝ ਬਣ ਗਿਆ ਹੈ। ਪੈਸਾ ਇਕੱਠਾ ਕਰਨ ਦੀ ਦੌੜ ਵਿਚ ਮਨੁੱਖ ਕੁਦਰਤ ਨਾਲ ਅਜਿਹੇ ਖਿਲਵਾੜ ਕਰ ਰਿਹਾ ਹੈ ਜੋ ਸਾਰੀ ਮਨੁੱਖਤਾ ਦੀ ਤਬਾਹੀ ਦਾ ਕਾਰਨ ਬਣ ਰਹੇ ਹਨ। ਪਰੰਤੂ ਜਦੋਂ ਕੁਦਰਤ ਕਰੋਪ ਹੁੰਦੀ ਹੈ ਤਾਂ ਉਹ ਪਲਾਂ ਵਿਚ ਹੀ ਮਨੁੱਖ ਵੱਲੋਂ ਤਿਆਰ ਕੀਤੇ ਸਾਧਨਾਂ ਨੂੰ ਤਹਿਸ-ਨਹਿਸ ਕਰ ਕੇ ਰੱਖ ਦਿੰਦੀ ਹੈ। ਮਨੁੱਖ ਨੂੰ ਸੋਚਣ ਦਾ ਵੀ ਮੌਕਾ ਨਹੀਂ ਮਿਲਦਾ ਕਿ ਉਸ ਦੀ ਇਤਨੀ ਮਿਹਨਤ ਨਾਲ ਤਿਆਰ ਕੀਤੇ ਢਾਂਚੇ ਕਿਵੇਂ ਪਲਾਂ ਵਿਚ ਢਹਿ-ਢੇਰੀ ਹੋ ਗਏ ਹਨ। ਇਸ ਸਮੇਂ ਮਨੁੱਖ ਦੇ ਪੱਲੇ ਸਿਰਫ ਪਛਤਾਵਾ ਹੀ ਰਹਿ ਜਾਂਦਾ ਹੈ। ਪਿਛਲੇ ਦਿਨੀਂ ਜੰਮੂ-ਕਸ਼ਮੀਰ ਵਿਚ ਆਏ ਤਬਾਹਕੁੰਨ ਹੜ੍ਹ ਇਸ ਦੀ ਜਿਉਂਦੀ-ਜਾਗਦੀ ਮਿਸਾਲ ਹਨ। ਜਦੋਂ ਅਸੀਂ ਇਸ ਕਹਿਰ ਦੇ ਕਾਰਨਾਂ ਵੱਲ ਝਾਤ ਮਾਰਦੇ ਹਾਂ ਤਾਂ ਮਨੁੱਖ ਦਾ ਲਾਲਚ ਇਸ ਵਿੱਚੋਂ ਸ਼ਰ-ਏ-ਆਮ ਨਜ਼ਰ ਆ ਜਾਂਦਾ ਹੈ। ਚੰਦ ਪੈਸਿਆਂ*

*ਦੇ ਲਾਲਚ ਵਿਚ ਮਨੁੱਖ ਨੇ ਆਪਣੇ ਆਪ ਵੱਡੀ ਤਬਾਹੀ ਨੂੰ ਸੱਦਾ ਦਿੱਤਾ ਹੈ। ਪਹਾੜਾਂ ਵਿਚ ਪੈਂਦੇ ਮੀਂਹ ਦੇ ਪਾਣੀ ਦੇ ਨਿਕਾਸ ਲਈ ਕੁਦਰਤੀ ਨਾਲੇ ਬਣੇ ਹੋਏ ਸਨ। ਜਿਨ੍ਹਾਂ ਰਾਹੀਂ ਪਾਣੀ ਵਗਦਾ ਹੋਇਆ ਧਰਤੀ ਦੇ ਰੇਤਲੇ ਤੇ ਹੇਠਲੇ ਹਿੱਸਿਆਂ ਤਕ ਜਾ ਕੇ ਧਰਤੀ ਨੂੰ ਉਪਜਾਊ ਬਣਾਉਂਦਾ ਸੀ। ਇਨ੍ਹਾਂ ਨਿਕਾਸ ਨਾਲਿਆਂ ਦੀਆਂ ਜ਼ਮੀਨਾਂ ਨੂੰ ਮਹਿੰਗੇ ਮੁੱਲ ਵੇਚ ਕੇ ਉਨ੍ਹਾਂ ਉੱਪਰ ਵੱਡੀਆਂ-ਵੱਡੀਆਂ ਕਲੋਨੀਆਂ ਤੇ ਸ਼ਾਪਿੰਗ ਕੰਪਲੈੱਕਸ ਉਸਾਰ ਦਿੱਤੇ ਗਏ। ਜਿਹਲਮ ਨਦੀ ਦੀ ਜ਼ਮੀਨ-ਨਾਦੂਰ, ਨੰਬਲ, ਨਰਕਾਰਾ ਨੰਬਲ ਅਤੇ ਹੋਕਾਰਸਰ ਉੱਪਰ ਰਿਹਾਇਸ਼ੀ ਬਸਤੀਆਂ ਬਣਾ ਦਿੱਤੀਆਂ ਗਈਆਂ ਹਨ। ਸਿੱਟੇ ਵਜੋਂ ਧਰਤੀ ਦਾ ਸਵਰਗ ਕਹਾਉਣ ਵਾਲਾ ਖਿੱਤਾ ਅੱਜ ਹੜ੍ਹ ਦੀ ਤ੍ਰਾਸਦੀ ਨਾਲ ਛਟਪਟਾ ਰਿਹਾ ਹੈ। ਜ਼ਿਹਲਮ ਦਾ ਪਾਣੀ ਇਕ ਦਰਜਨ ਝੀਲਾਂ ਵੱਲ ਨੂੰ ਮਾਰੋ-ਮਾਰ ਕਰਦਾ ਤੁਰ ਪਿਆ ਅਤੇ ਝੀਲਾਂ ਦਾ ਪਾਣੀ ਕਸ਼ਮੀਰ ਘਾਟੀ ਦੇ ਪਿੰਡਾਂ-ਸ਼ਹਿਰਾਂ ਵੱਲ ਨੂੰ ਹੋ ਤੁਰਿਆ। ਇਸ ਪਾਣੀ ਨੇ ਘਾਟੀ ਦੇ ਢੇਡ ਹਜ਼ਾਰ ਪਿੰਡਾਂ ਵਿਚ ਤਬਾਹੀ ਮਚਾ ਦਿੱਤੀ, ਜਿਸ ਨਾਲ ਲੱਖਾਂ ਹੀ ਲੋਕ ਘਰੋਂ-ਬੇਘਰ ਹੋ ਗਏ।*

ਸਿੱਖਾਂ ਨੂੰ ਗੁੜ੍ਹਤੀ ਵਿਚ ਮਿਲੀ ਸੇਵਾ-ਭਾਵਨਾ ਜਾਗ੍ਰਿਤ ਹੋਈ। ਸਿੱਖ ਲੱਕ ਬੰਨ ਕੇ ਮੁਸੀਬਤ ਮਾਰੇ ਲੋਕਾਂ ਦੀ ਮਦਦ ਲਈ ਪਹੁੰਚ ਗਏ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ ਅਤੇ ਹੋਰ ਸਿੱਖ ਜਥੇਬੰਦੀਆਂ ਜੋ ਸਹਿਯੋਗ ਪਾ ਰਹੀਆਂ ਹਨ ਉਨ੍ਹਾਂ ਦੀ ਜਿੰਨੀ ਸ਼ਲਾਘਾ ਕੀਤੀ ਜਾਵੇ ਘੱਟ ਹੈ। ਸਿੱਖ ਸੰਸਥਾਵਾਂ ਵੱਲੋਂ ਹੜ੍ਹ-ਪੀੜਤਾਂ ਨੂੰ ਲੰਗਰ ਦਵਾਈਆਂ, ਕੱਪੜੇ ਆਦਿ ਪਹੁੰਚਾਉਣ ਦੀ ਸੇਵਾ ਲਗਾਤਾਰ ਜਾਰੀ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਭਾਰਤੀ ਫੌਜ ਨਾਲ ਮਿਲ ਕੇ ਪੀੜਤਾਂ ਦੀ ਸੇਵਾ ਵਿਚ ਲੱਗੀ ਹੋਈ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁਲਾਜ਼ਮ ਸ੍ਰੀਨਗਰ ਵਿਚ ਬੈਠ ਕੇ ਰਾਹਤ ਕਾਰਜਾਂ ਨੂੰ ਅੰਜਾਮ ਦੇ ਰਹੇ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਸ੍ਰੀਨਗਰ ਦੇ ਗੁਰਦੁਆਰਾ ਸ਼ਹੀਦ ਬੁੰਗਾ ਸਾਹਿਬ ਵਿਖੇ ਲਗਾਤਾਰ ਲੰਗਰ ਚੱਲ ਰਿਹਾ ਹੈ। ਜਿੱਥੇ ਵੱਡੀ ਗਿਣਤੀ ਵਿਚ ਲੋਕ ਇਸ ਮੁਸ਼ਕਲ ਸਮੇਂ ਵਿਚ ਆਪਣੀ ਭੁੱਖ ਮਿਟਾ ਰਹੇ ਹਨ। ਜ਼ਰੂਰਤ ਦੀਆਂ ਚੀਜ਼ਾਂ ਪ੍ਰਾਪਤ ਕਰ ਰਹੇ ਹਨ। ਸ੍ਰੀਨਗਰ ਵਿਚ ੨੦੦੦ ਦੇ ਕਰੀਬ ਪੰਜਾਬੀ ਵੀ ਹੜ੍ਹ ਵਿਚ ਫਸੇ ਹੋਏ ਹਨ ਜਿਨ੍ਹਾਂ ਨੂੰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹਵਾਈ ਜਹਾਜ਼ ਰਾਹੀਂ ਭੇਜਣ ਦਾ ਪ੍ਰਬੰਧ ਕਰ ਰਹੀ ਹੈ। ਹੜ੍ਹ ਦੀ ਤ੍ਰਾਸਦੀ 'ਚੋਂ ਬਚ ਕੇ ਆਏ ਲੋਕ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਕਾਰਜਾਂ ਦੀ ਸਰਾਹਨਾ ਵੀ ਕਰ ਰਹੇ ਹਨ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਮੁਲਾਜ਼ਮਾਂ ਨੇ ਆਪਣੀ ਦੋ ਦਿਨ ਦੀ ਤਨਖਾਹ ਹੜ੍ਹ ਪੀੜਤਾਂ ਦੀ ਭਲਾਈ ਲਈ ਦੇ ਦਿੱਤੀ ਹੈ ਅਤੇ ਜਥੇਦਾਰ ਅਵਤਾਰ ਸਿੰਘ ਜੀ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵਲੋਂ ਆਦੇਸ਼ ਦਿੱਤਾ ਗਿਆ ਹੈ ਕਿ ਜਦੋਂ ਤਕ ਜੰਮੂ-ਕਸ਼ਮੀਰ ਦੇ ਲੋਕਾਂ ਨੂੰ ਸਹਾਇਤਾ ਦੀ ਲੋੜ ਹੈ, ਇਹ ਬਿਨਾਂ ਰੁਕੇ ਜਾਰੀ ਰਹੇਗੀ। ■

# ਸ੍ਰੀ ਗੁਰੂ ਰਾਮਦਾਸ ਜੀ : ਜੀਵਨ ਤੇ ਬਾਣੀ

*-ਸ. ਨਿਰਵੈਰ ਸਿੰਘ ਅਰਸ਼ੀ**

*"ਗੁਰੂ ਰਾਮਦਾਸ ਆਂ ਮਤਾਅ ਉਲਵਰਾ।*
*ਜਹਾਂਬਾਨਿ ਅਕਲੀਮਿ ਸਿਦਕੋ ਸਫਾ।*
*ਚੋ ਹਕ ਬਰਗਜ਼ੀਦਸ਼ ਜ਼ਿ ਖ਼ਾਸਾਨਿ ਖ਼ੇਸ਼।*
*ਸਰ ਅਫ਼ਰਾਖ਼ਤਸ਼ ਹਨ ਜ਼ਿ ਪਾਕਾਨਿ ਖ਼੍ਵੇਸ਼।*
*ਹਮਾ ਸਾਜ਼ਦਸ਼ ਦਾਂ ਬਸਿਦਕਿ ਜ਼ਮੀਰ।*
*ਚਿ ਆਲਾ ਚਿ ਅਦਨਾ ਚਿ ਸ਼ਾਹ ਚਿ ਫ਼ਕੀਰ।"*

ਉਪਰੋਕਤ ਗੁਰੂ ਮਹਿਮਾ ਦੇ ਪਦ ਕਲਗੀਧਰ ਪਿਤਾ ਜੀ ਦੇ ਹਜ਼ੂਰੀ ਕਵੀ ਭਾਈ ਨੰਦ ਲਾਲ ਜੀ ਰਚਿਤ ਸੰਗ੍ਰਹਿ 'ਤੌਸੀਫ਼ੇ ਸਨਾ' ਵਿੱਚੋਂ ਹਨ, ਜਿਨ੍ਹਾਂ ਦਾ ਪੰਜਾਬੀ ਵਿਚ ਸਰਲ ਅਨੁਵਾਦ ਕੁਝ ਇਸ ਤਰ੍ਹਾਂ ਹੋਵੇਗਾ:-

*ਰਹਿਬਰ ਸਾਰੀ ਦੁਨੀਆ ਦੇ ਗੁਰੂ ਰਾਮਦਾਸ ਜੀ!*
*ਸੇਵਾ-ਸਿਦਕ ਵਿਚ ਵੀ ਜੋ ਸਭਨਾਂ ਤੋਂ ਖ਼ਾਸ ਜੀ!*
*ਖ਼ਾਸ ਬੰਦਿਆਂ 'ਚੋਂ ਪ੍ਰਭੂ ਨੇ, ਆਪ ਨੂੰ ਪ੍ਰਵਾਨਿਆ।*
*ਅਰ ਸੇਵਕਾਂ 'ਚੋਂ ਪਰਮ ਸੇਵਕ, ਆਪ ਨੂੰ ਐਲਾਨਿਆ।*
*ਸੱਚੇ ਦਿਲ ਤੋਂ ਆਪ ਨੂੰ, ਸਾਰੇ ਹੀ ਸਜਦਾ ਕਰ ਰਹੇ।*
*ਅਰਸ਼ੀ-ਫਰਸ਼ੀ, ਰੰਕ-ਰਾਣੇ, ਸਭ ਹੀ ਪਾਣੀ ਭਰ ਰਹੇ।*

**ਸੰਖੇਪ ਜੀਵਨ :-** ਰੱਬੀ ਜੋਤ ਸ੍ਰੀ ਗੁਰੂ ਰਾਮਦਾਸ ਜੀ ਦਾ ਪਾਵਨ ਪ੍ਰਕਾਸ਼ ਲਾਹੌਰ ਵਿਖੇ ਭਾਈ ਹਰਿਦਾਸ ਜੀ ਅਤੇ ਮਾਤਾ ਦਯਾ ਕੌਰ ਜੀ ਦੇ ਘਰ ਹੋਇਆ। ਆਪਣੇ ਮਾਪਿਆਂ ਦਾ ਪਹਿਲਾ ਪੁੱਤਰ ਹੋਣ ਕਰਕੇ ਆਪ ਜੀ ਦਾ ਨਾਮ 'ਜੇਠਾ' ਪ੍ਰਸਿੱਧ ਹੋ ਗਿਆ। ਅਜੇ ਆਪ ਬਚਪਨ ਵਿਚ ਹੀ ਸਨ ਕਿ ਪਹਿਲਾਂ ਮਾਤਾ ਜੀ ਅਤੇ ਫਿਰ ਪਿਤਾ ਜੀ ਅਕਾਲ ਚਲਾਣਾ ਕਰ ਗਏ। ਆਪ ਦੇ ਨਾਨਕੇ ਪਿੰਡ ਬਾਸਰਕੇ (ਜ਼ਿਲ੍ਹਾ ਸ੍ਰੀ ਅੰਮ੍ਰਿਤਸਰ) ਵਿਖੇ ਸਨ, ਜਿੱਥੇ ਨਾਨੀ ਜੀ ਆਪ ਨੂੰ ਲਾਹੌਰ ਤੋਂ ਲੈ ਆਏ। ਇਸ ਛੋਟੇ ਜਿਹੇ ਪਿੰਡ ਵਿਚ, ਜੋ ਤੀਜੇ ਪਾਤਸ਼ਾਹ ਸ੍ਰੀ ਗੁਰੂ ਅਮਰਦਾਸ ਜੀ ਦਾ ਵੀ ਜਨਮ ਨਗਰ ਸੀ, ਭਾਈ ਜੇਠਾ ਜੀ ਨੇ ਛੋਟੀ-ਮੋਟੀ ਕਿਰਤ ਕਰ ਕੇ ਜੀਵਨ ਦਾ ਗੁਜ਼ਰਾਨ ਕਰਨਾ ਅਰੰਭਿਆ। ਆਪ ਆਏ-ਗਏ ਸੰਤਾਂ-ਮਹਾਂਪੁਰਸ਼ਾਂ ਦੀ ਤਨ, ਮਨ ਤੇ ਧਨ ਨਾਲ ਯਥਾਸ਼ਕਤ ਸੇਵਾ ਕਰਦੇ ਅਤੇ ਉਨ੍ਹਾਂ ਤੋਂ ਸ਼ੁਭ ਕਰਮਨ ਦੀ ਜਾਚ ਸਿੱਖਦੇ।

ਸੰਨ 1549 ਈ: ਵਿਚ ਸ੍ਰੀ ਗੁਰੂ ਅਮਰਦਾਸ ਜੀ ਨੇ ਗੋਇੰਦਵਾਲ ਸਾਹਿਬ ਨਗਰ ਵਸਾਇਆ ਅਤੇ 29 ਮਾਰਚ, ਸੰਨ 1552 ਈ: ਨੂੰ ਸ੍ਰੀ ਗੁਰੂ ਅੰਗਦ ਦੇਵ

*1/315, ਮੁਹੱਲਾ ਕੇਸਗੜ੍ਹ, ਸ੍ਰੀ ਅਨੰਦਪੁਰ ਸਾਹਿਬ-140118 ਜ਼ਿਲ੍ਹਾ ਰੋਪੜ (ਪੰਜਾਬ) ਮੋ: 98559-10082

ਜੀ ਦੇ ਜੋਤੀ ਜੋਤ ਸਮਾਉਣ ਪਿੱਛੋਂ ਗੁਰਗੱਦੀ 'ਤੇ ਬਿਰਾਜਣ ਉਪਰੰਤ ਗੋਇੰਦਵਾਲ ਸਾਹਿਬ ਹੀ ਆ ਟਿਕੇ। ਇੱਥੇ ਹੀ ਆਪ ਜੀ ਨੇ ਨਿਥਾਵੇਂ ਤੇ ਨਿਆਸਰੇ ਪਰ 'ਹੋਣਹਾਰ ਬਿਰਵਾਨ' ਭਾਈ ਜੇਠਾ ਜੀ ਨੂੰ ਵਡਿਆਈ ਬਖ਼ਸ਼ੀ ਅਤੇ ਉਨ੍ਹਾਂ ਨਾਲ ਆਪਣੀ ਸਪੁੱਤਰੀ ਬੀਬੀ ਭਾਨੀ ਜੀ ਦਾ ਰਿਸ਼ਤਾ ਕਰ ਦਿੱਤਾ। ਆਪ ਦੇ ਤਿੰਨ ਸਪੁੱਤਰ- ਪ੍ਰਿਥੀ ਚੰਦ (ਸੰਨ ੧੫੫੭), ਮਹਾਂਦੇਵ (ਸੰਨ ੧੫੬੦) ਅਤੇ (ਸ੍ਰੀ ਗੁਰੂ) ਅਰਜਨ ਦੇਵ ਜੀ (ਸੰਨ ੧੫੬੩) ਹੋਏ। ਸ੍ਰੀ ਗੁਰੂ ਰਾਮਦਾਸ ਜੀ ਨੇ ਸੰਨ ੧੫੫੩ ਤੋਂ ੧੫੭੪ ਤਕ ਦਾ ਸਮਾਂ ਮੁੱਖ ਰੂਪ ਵਿਚ ਸੇਵਾ ਅਤੇ ਸਿਮਰਨ ਕਰਨ ਵਿਚ ਗੁਜ਼ਾਰਿਆ।

ਤੁਅੱਸਬੀ ਪੰਡਤ, ਬ੍ਰਾਹਮਣ ਅਤੇ ਮੌਲਾਣੇ ਸ਼ੁਰੂ ਤੋਂ ਹੀ ਗੁਰੂ-ਘਰ ਨਾਲ ਵੈਰ-ਵਿਰੋਧ ਦੀ ਭਾਵਨਾ ਰੱਖਦੇ ਸਨ। ਜਦੋਂ ਸੰਨ ੧੫੫੭ ਵਿਚ ਸ਼ੇਰ ਸ਼ਾਹ ਸੂਰੀ ਦੇ ਭਤੀਜੇ ਸਿਕੰਦਰ ਸੂਰੀ ਨੂੰ ਈਨ ਮਨਵਾਉਣ ਲਈ ਅਕਬਰ ਬਾਦਸ਼ਾਹ ਦਿੱਲੀ ਤੋਂ ਲਾਹੌਰ ਆਇਆ, ਤਾਂ ਸਭ ਨੇ ਬਾਦਸ਼ਾਹ ਦੇ ਕੰਨ ਭਰੇ। ਸਫਾਈ ਪੇਸ਼ ਕਰਨ ਲਈ ਸ੍ਰੀ ਗੁਰੂ ਸ੍ਰੀ ਗੁਰੂ ਅਮਰਦਾਸ ਜੀ ਨੂੰ ਲਾਹੌਰ ਬੁਲਾਇਆ ਗਿਆ। ਬਿਰਧ ਅਵਸਥਾ ਹੋਣ ਕਰਕੇ ਆਪ ਤਾਂ ਨਾ ਜਾ ਸਕੇ, ਪਰੰਤੂ ਆਪ ਜੀ ਨੇ ਸ੍ਰੀ (ਗੁਰੂ) ਰਾਮਦਾਸ ਜੀ ਨੂੰ ਯੋਗ ਜਾਣ ਕੇ ਇਸ ਕਾਰਜ ਲਈ ਲਾਹੌਰ ਭੇਜਿਆ। ਸ੍ਰੀ (ਗੁਰੂ) ਰਾਮਦਾਸ ਜੀ ਨੇ ਸ਼ਾਹੀ ਦਰਬਾਰ ਵਿਚ ਗੁਰੂ-ਘਰ ਦਾ ਪੱਖ ਇਸ ਤਰ੍ਹਾਂ ਪੇਸ਼ ਕੀਤਾ ਕਿ ਬਾਦਸ਼ਾਹ ਅਤੇ ਵਿਰੋਧੀ ਪੂਰੀ ਤਰ੍ਹਾਂ ਨਿਰੁੱਤਰ ਹੋ ਗਏ। ਇਸ ਪਿੱਛੋਂ ਆਪ ਜੀ ਦੀ ਮਾਨਤਾ ਸਿੱਖ ਸੰਗਤਾਂ ਵਿਚ ਹੋਰ ਵੀ ਵੱਧ ਗਈ।

ਗੋਇੰਦਵਾਲ ਸਾਹਿਬ ਵਿਖੇ ਬਾਉਲੀ ਦੀ ਸੇਵਾ ਆਪ ਜੀ ਨੇ ਲੱਕ ਬੰਨ੍ਹ ਕੇ ਅਤੇ ਪਰਵਾਰਿਕ ਤੇ ਸੰਸਾਰਕ ਰਿਸ਼ਤੇ-ਨਾਤੇ ਦਾ ਖਿਆਲ ਮੂਲੋਂ ਹੀ ਇਕ ਪਾਸੇ ਕਰ ਕੇ ਕੀਤੀ। ਭਾਵੇਂ ਕੁਝ ਮੌਕਿਆਂ ਉੱਤੇ ਆਪ ਜੀ ਨੂੰ ਸਾਕ-ਸਨਬੰਧੀਆਂ ਵੱਲੋਂ ਤਾਹਨੇ-ਮਿਹਣੇ ਵੀ ਸੁਣਨੇ ਪਏ, ਲੇਕਿਨ ਇਹ ਰੁਕਾਵਟਾਂ ਆਪ ਜੀ ਦੇ ਨਿਸ਼ਚੇ ਨੂੰ ਹੋਰ ਵੀ ਪਕੇਰਾ ਕਰਦੀਆਂ ਰਹੀਆਂ। ਆਪ ਜੀ ਦੀ ਮਹਾਨ ਸੇਵਾ, ਕਰੜੀ ਘਾਲ-ਕਮਾਈ, ਨਿਮਰਤਾ ਅਤੇ ਨਿਰਮਾਣਤਾ ਦਾ ਫਲ ਇਹ ਹੋਇਆ ਕਿ ਸ੍ਰੀ ਗੁਰੂ ਅਮਰਦਾਸ ਜੀ ਨੇ ਆਪ ਜੀ ਨੂੰ ਗੁਰਤਾ-ਗੱਦੀ ਦੀ ਸੌਂਪਣਾ ਵੀ ਕਰ ਦਿੱਤੀ।

ਸ੍ਰੀ ਗੁਰੂ ਰਾਮਦਾਸ ਜੀ ਸੰਨ ੧੫੭੪ ਤੋਂ ੧੫੮੧ ਈ: ਤਕ ਸੱਤ ਕੁ ਸਾਲ ਦਾ ਸਮਾਂ ਗੁਰਗੱਦੀ 'ਤੇ ਬਿਰਾਜਮਾਨ ਰਹੇ। ਇਸ ਥੋੜ੍ਹੇ ਜਿਹੇ ਸਮੇਂ ਦੌਰਾਨ ਆਪ ਜੀ ਨੇ ਕੁਝ ਇਕ ਮਹਾਨ ਯਾਦਗਾਰੀ ਕਾਰਜ ਕੀਤੇ। ਆਪ ਜੀ ਦੇ ਕਹਿਣ ਉੱਤੇ ਅਕਬਰ ਬਾਦਸ਼ਾਹ ਨੇ ਪੰਜਾਬ ਦੇ ਕਿਰਸਾਨਾਂ ਦਾ ਮਾਲੀਆ ਇਕ ਸਾਲ ਲਈ ਮੁਆਫ਼ ਕਰ ਦਿੱਤਾ, ਜਿਸ ਕਰ ਕੇ ਸਿੱਖਾਂ ਨੂੰ ਸਮੁੱਚੇ ਸਮਾਜ ਵਿਚ ਆਦਰ ਨਾਲ ਵੇਖਿਆ ਜਾਣ ਲੱਗਾ।[੧] 'ਗੁਰੂ ਕਾ ਚੱਕ' (ਸ੍ਰੀ ਅੰਮ੍ਰਿਤਸਰ) ਨਾਮਕ ਨਗਰ ਦੀ ਨੀਂਹ ਰੱਖੀ। ਇੱਥੇ ਹੀ ਗੁਰੂ ਜੀ ਨੇ ਅੰਮ੍ਰਿਤ-ਸਰੋਵਰ ਖੁਦਵਾਉਣਾ ਅਰੰਭਿਆ,ਜੋ ਕਿ ਆਪ ਜੀ ਦੇ ਕਾਰਜ-ਕਾਲ ਸਮੇਂ ਹੀ ਮੁਕੰਮਲ ਹੋ ਗਿਆ। ਭਾਈ ਗੁਰਦਾਸ ਜੀ ਦਾ ਇਹ ਕਥਨ-

'ਪੂਰਨੁ ਤਾਲੁ ਖਟਾਇਆ ਅੰਮ੍ਰਿਤਸਰਿ ਵਿਚਿ ਜੋਤਿ ਜਗਾਵੈ' ਇਸ ਤੱਥ ਦੀ ਗਵਾਹੀ ਭਰਦਾ ਹੈ। ਅੰਮ੍ਰਿਤ ਸਰੋਵਰ ਜਿਹੇ ਅਨੂਠੇ ਸ਼ਾਹਕਾਰ ਨਾਲ ਸਾਰੇ ਸ਼ਹਿਰ ਦੀ ਕੀਰਤੀ ਨੂੰ ਚਾਰ ਚੰਨ ਲੱਗ ਗਏ।

ਅੰਮ੍ਰਿਤ ਸਰ ਸਰੋਵਰ ਦੀ ਖੁਦਾਈ ਅਤੇ ਲੰਗਰ ਆਦਿ ਦੇ ਖਰਚਿਆਂ ਨੂੰ ਪੂਰਾ ਕਰਨ ਲਈ ਸਤਿਗੁਰਾਂ ਨੇ ਦਸਵੰਧ ਦੀ ਪ੍ਰਥਾ ਚਲਾਈ ਅਤੇ ਮਸੰਦ ਥਾਪ ਕੇ ਉਨ੍ਹਾਂ ਨੂੰ ਦੇਸਾਂ-ਪ੍ਰਦੇਸਾਂ ਵਿਚ ਉਗਰਾਹੀ ਕਰਨ ਲਈ ਭੇਜਿਆ। ਭਾਈ ਗੁਰਦਾਸ ਜੀ ਆਪ ਜੀ ਦੇ ਚਰਨਾਂ ਵਿਚ ਹਾਜ਼ਰ ਹੋਏ ਤਾਂ ਆਪ ਜੀ ਨੇ ਉਨ੍ਹਾਂ ਨੂੰ ਸਿੱਖ ਧਰਮ ਦੇ ਪ੍ਰਚਾਰ ਲਈ ਆਗਰੇ ਵੱਲ ਭੇਜਿਆ।[2]

ਗੁਰੂ ਸਾਹਿਬ ਦੇ ਤਿੰਨਾਂ ਸਪੁੱਤਰਾਂ ਵਿੱਚੋਂ ਪ੍ਰਿਥੀ ਚੰਦ ਸਭ ਤੋਂ ਵੱਡਾ ਸੀ, ਪਰੰਤੂ ਇਸ ਵਿਚ ਈਰਖਾ, ਹੰਕਾਰ ਤੇ ਕ੍ਰੋਧ ਦੀ ਭਾਵਨਾ ਬਹੁਤ ਜਿਆਦਾ ਸੀ। ਦੂਜਾ ਸਪੁੱਤਰ ਮਹਾਂਦੇਵ ਬਿਲਕੁਲ ਹੀ ਤਿਆਗੀ ਅਤੇ ਬਿਰਕਤ ਖਿਆਲਾਂ ਵਾਲਾ ਸੀ। ਸਭ ਤੋਂ ਛੋਟੇ ਸਪੁੱਤਰ ਸ੍ਰੀ (ਗੁਰੂ) ਅਰਜਨ ਦੇਵ ਜੀ ਹਰ ਪੱਖੋਂ ਸੰਪੂਰਨ ਸਨ। ਸੋ ਸ੍ਰੀ ਗੁਰੂ ਰਾਮਦਾਸ ਜੀ ਨੇ ਗੁਰਿਆਈ ਆਪ ਜੀ ਨੂੰ ਦੇਣੀ ਹੀ ਯੋਗ ਸਮਝੀ। ਬਾਬਾ ਬੁੱਢਾ ਜੀ ਨੇ ਗੁਰਿਆਈ ਦੀ ਰਸਮ ਅਦਾ ਕੀਤੀ। ਇਸ ਉੱਤੇ ਪ੍ਰਿਥੀ ਚੰਦ ਨੇ ਬਹੁਤ ਔਖ ਮਹਿਸੂਸ ਕੀਤੀ ਅਤੇ ਬੋਲ-ਕੁਬੋਲ ਵੀ ਕਹੇ।[3] ਸ੍ਰੀ ਗੁਰੂ ਰਾਮਦਾਸ ਜੀ ਨੇ ਵੱਡੇ ਸਪੁੱਤਰ ਨੂੰ ਪਿਆਰ ਅਤੇ ਸ਼ਾਂਤੀ ਨਾਲ ਹੀ ਠੰਢਾ ਕਰਨ ਦਾ ਯਤਨ ਕੀਤਾ। ਆਪ ਜੀ ਦਾ ਅਮੋਲਕ ਬਚਨ ਸੀ:

*ਕਾਹੇ ਪੂਤ ਝਗਰਤ ਹਉ ਸੰਗਿ ਬਾਪ॥*
*ਜਿਨ ਕੇ ਜਣੇ ਬਡੀਰੇ ਤੁਮ ਹਉ ਤਿਨ ਸਿਉ ਝਗਰਤ ਪਾਪ॥ (ਪੰਨਾ ੧੨੦੦)*

ਆਪ ਸ੍ਰੀ ਗੁਰੂ ਅਰਜਨ ਦੇਵ ਜੀ ਨਾਲ ਗੋਇੰਦਵਾਲ ਸਾਹਿਬ ਆਏ। ਬਾਉਲੀ ਇਸ਼ਨਾਨ ਕਰ ਕੇ ਭੰਡਾਰਾ ਕੀਤਾ, ਬਾਬਾ ਮੋਹਨ ਜੀ ਤੇ ਮੋਹਰੀ ਜੀ ਨੂੰ ਮਿਲੇ। ਇੱਥੇ ਹੀ ਆਪ ਜੀ ਇਕ ਸਤੰਬਰ ਸੰਨ ੧੫੮੧ ਈ: ਵਿਚ ਭੱਟ ਮੱਥਰਾ ਜੀ ਦੀ ਲਿਖਤ ਅਨੁਸਾਰ ਇਹ ਸਰੀਰ ਤਿਆਗ ਕੇ ਪਾਰਬ੍ਰਹਮ-ਪਰਮੇਸ਼ਰ ਵਿਚ ਅਭੇਦ ਹੋ ਗਏ:

*ਦੇਵ ਪੁਰੀ ਮਹਿ ਗਯਉ ਆਪਿ ਪਰਮੇਸ੍ਵਰ ਭਾਯਉ॥*
*ਹਰਿ ਸਿੰਘਾਸਣੁ ਦੀਅਉ ਸਿਰੀ ਗੁਰੁ ਤਹ ਬੈਠਾਯਉ॥ (ਪੰਨਾ ੧੪੦੯)*

**ਰਚਨਾ:-** ਸੰਨ ੧੫੭੪ ਤੋਂ ੧੫੮੧ ਈ: ਤਕ ਦੇ ਗੁਰਿਆਈ ਦੇ ਸੱਤਾਂ ਕੁ ਸਾਲਾਂ ਵਿਚ ਸ੍ਰੀ ਗੁਰੂ ਰਾਮਦਾਸ ਜੀ ਨੇ ਵਿਸ਼ੇ-ਵਸਤੂ ਅਤੇ ਅਕਾਰ ਦੇ ਪੱਖ ਤੋਂ ਅਥਾਹ ਬਾਣੀ ਰਚੀ, ਜੋ ਸਾਰੀ ਦੀ ਸਾਰੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਮਿਲਦੀ ਹੈ। ਗੁਰੂ ਸਾਹਿਬ ਦੀ ਬਾਣੀ ਵਿਚ ਕਾਵਿ-ਰੂਪਾਂ ਦੀ ਵਿਭਿੰਨਤਾ ਹੈ, ਕਵਿਤਾ ਤੇ ਰਾਗ ਦਾ ਸੁਮੇਲ ਹੈ ਅਤੇ ਉੱਚੇ ਦੈਵੀ ਮੰਡਲਾਂ ਦੀ ਵਿਅੰਜਨਾ ਹੈ। ਚੌਥੇ ਪਾਤਸ਼ਾਹ ਜੀ ਦੀ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਬਾਣੀ ਦਾ ਵੇਰਵਾ ਇਸ ਪ੍ਰਕਾਰ ਹੈ[4]:

**੧. ਸਿਰੀ ਰਾਗੁ**

ਚਉਪਦੇ-੬, ਛੰਤ-੧, ਪਹਰਾ-੧, ਵਣਜਾਰਾ-੧, ਵਾਰ (ਪਉੜੀਆਂ-੨੧)

**੨. ਰਾਗ ਮਾਝ**

ਚਉਪਦੇ-੭, ਅਸਟਪਦੀ-੧, ਵਾਰ ਵਿਚ ਸਲੋਕ-੨

**੩. ਰਾਗ ਗਉੜੀ**

ਚਉਪਦੇ-੩੦,ਪੰਚਪਦੇ-੨, ਕਰਹਲੇ-੨, ਵਾਰ (ਸਲੋਕ-੫੩, ਪਉੜੀਆਂ-੨੮)

**੪. ਰਾਗ ਆਸਾ**

ਦੁਪਦੇ-੨, ਚਉਪਦੇ-੧੦, ਪੰਚਪਦੇ-੨, ਕਾਫੀਆਂ ਚਉਪਦੇ-੨, ਛੰਤ-੧੪

**੫. ਰਾਗ ਗੂਜਰੀ**

ਚਉਪਦੇ-੬, ਪੰਚਪਦਾ-੧, ਅਸਟਪਦੀ-੧

**੬. ਰਾਗ ਦੇਵਗੰਧਾਰੀ**

ਦੁਪਦੇ-੬

**੭. ਰਾਗ ਬਿਹਾਗੜਾ**

ਛੰਤ-੬, ਵਾਰ (ਸਲੋਕ-੨, ਪਉੜੀਆਂ-੨੧)

**੮. ਰਾਗ ਵਡਹੰਸੁ**

ਚਉਪਦੇ-੮, ਪੰਚਪਦਾ-੧, ਵਾਰ (ਪਉੜੀਆਂ-੨੧), ਛਿਪਦਾ-੧,
ਛੰਤ-੪, ਘੋੜੀਆਂ-੨

**੯. ਰਾਗ ਸੋਰਠਿ**

ਚਉਪਦੇ-੮, ਪੰਚਪਦਾ-੧, ਵਾਰ (ਸਲੋਕ-੭, ਪਉੜੀਆਂ-੨੯)

**੧੦. ਰਾਗ ਧਨਾਸਰੀ**

ਦੁਪਦੇ-੬, ਚਉਪਦੇ-੭, ਛੰਤ-੧

**੧੧. ਰਾਗ ਜੈਤਸਰੀ**

ਚਉਪਦੇ-੧੧

**੧੨. ਰਾਗ ਟੋਡੀ**

ਚਉਪਦਾ-੧

**੧੩. ਰਾਗ ਬੈਰਾੜੀ**

ਦੁਪਦੇ-੬

**੧੪. ਰਾਗ ਤਿਲੰਗ**

ਦੁਪਦੇ-੨, ਅਸਟਪਦੀ-੪[੪]

**੧੫. ਰਾਗ ਸੂਹੀ**

ਚਉਪਦੇ-੧੪, ਛਿਪਦਾ-੧, ਅਸਟਪਦੀਆਂ-੨, ਛੰਤ-੬

**੧੬. ਰਾਗ ਬਿਲਾਵਲ**

ਚਉਪਦੇ-੬, ਦੁਪਦਾ-੧, ਅਸਟਪਦੀਆਂ-੬, ਛੰਤ-੨, ਸਲੋਕ-੧ ਵਾਰ
(ਸਲੋਕ-੧, ਪਉੜੀਆਂ-੧੩)

**੧੭. ਰਾਗ ਗੋਂਡ**

ਚਉਪਦੇ-੬

**੧੮. ਰਾਗ ਰਾਮਕਲੀ**

ਚਉਪਦੇ-੫, ਪੰਚਪਦਾ-੧

**੧੯. ਰਾਗ ਨਟ ਨਾਰਾਇਨ**

ਚਉਪਦੇ-੬, ਦੁਪਦੇ-੩, ਅਸਟਪਦੀਆਂ-੬

**੨੦. ਰਾਗ ਮਾਲੀ ਗਉੜਾ**

ਚਉਪਦੇ-੬

**੨੧. ਰਾਗ ਮਾਰੂ**

ਚਉਪਦੇ-੬, ਪੰਚਪਦੇ-੨, ਸੋਲਹੇ-੨[੫] ਵਾਰ ਵਿਚ ਸਲੋਕ-੩

**੨੨. ਰਾਗ ਤੁਖਾਰੀ**

ਛੰਤ-੪

**੨੩. ਰਾਗ ਕੇਦਾਰਾ[੬]**

ਦੁਪਦਾ-੧, ਚਉਪਦਾ-੧

**੨੪. ਰਾਗ ਭੈਰਉ**

ਚਉਪਦੇ-੭

**੨੫. ਰਾਗ ਬਸੰਤ**

ਚਉਪਦੇ-੭, ਅਸਟਪਦੀ-੧

**੨੬. ਰਾਗ ਸਾਰੰਗ**

ਦੁਪਦਾ-੧, ਚਉਪਦੇ-੪, ਪੰਚਪਦੇ-੨, ਪੜਤਾਲ ਦੁਪਦੇ-੬, ਵਾਰ (ਸਲੋਕ-੬, ਪਉੜੀਆਂ-੩੫)

**੨੭. ਰਾਗ ਮਲਾਰ**

ਚਉਪਦੇ-੬, ਪੰਚਪਦਾ-੧, ਪੜਤਾਲ ਦੁਪਦਾ-੧, ਪੜਤਾਲ ਚਉਪਦਾ-੧

**੨੮. ਰਾਗ ਕਾਨੜਾ**

ਚਉਪਦੇ-੬, ਪੜਤਾਲ ਦੁਪਦੇ-੬, ਅਸਟਪਦੀਆਂ-੬, ਵਾਰ (ਸਲੋਕ-੩੦, ਪਉੜੀਆਂ-੧੫)

**੨੯. ਰਾਗ ਕਲਿਆਨ**

ਦੁਪਦਾ-੧, ਚਉਪਦੇ-੬, ਅਸਟਪਦੀਆਂ-੬

**੩੦. ਰਾਗ ਪਰਭਾਤੀ**

ਚਉਪਦੇ-੬, ਪੜਤਾਲ ਦੁਪਦਾ-੧

ਉਪਰੋਕਤ ਤੋਂ ਇਲਾਵਾ ਸ੍ਰੀ ਗੁਰੂ ਰਾਮਦਾਸ ਜੀ ਰਚਿਤ ੩੦ ਸਲੋਕ 'ਸਲੋਕ ਵਾਰਾਂ ਤੇ ਵਧੀਕ' ਸਿਰਲੇਖ ਹੇਠ ਦਰਜ ਹਨ ਅਤੇ ਇਕ ਸਲੋਕ ਬਾਬਾ ਫਰੀਦ ਜੀ ਦੇ

ਸਲੋਕਾਂ ਨਾਲ ੧੨੧ਵੇਂ ਸਲੋਕ ਵਜੋਂ ਸ਼ਾਮਲ ਹੈ। ਇਹ ਸਲੋਕ ਇੰਞ ਹੈ:

*ਹਉ ਢੂਢੇਦੀ ਸਜਣਾ ਸਜਣੁ ਮੈਡੇ ਨਾਲਿ॥*

*ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਇ ਦਿਖਾਲਿ॥ (ਪੰਨਾ ੧੩੮੪)*

ਇਹ ਸਲੋਕ 'ਕਾਨੜੇ ਕੀ ਵਾਰ' ਵਿਚ ਬਹੁਤ ਥੋੜ੍ਹੇ ਅੰਤਰ ਨਾਲ ਦਰਜ ਮਿਲਦਾ ਹੈ। ਉੱਥੇ ਇਹ ਸਲੋਕ ਇਵੇਂ ਹੈ:

*ਹਉ ਢੂੰਢੇਂਦੀ ਸਜਣਾ ਸਜਣੁ ਮੈਡੈ ਨਾਲਿ॥*

*ਜਨ ਨਾਨਕ ਅਲਖੁ ਨ ਲਖੀਐ ਗੁਰਮੁਖਿ ਦੇਹਿ ਦਿਖਾਲਿ॥ (ਪੰਨਾ ੧੩੧੮)*

ਸ੍ਰੀ ਗੁਰੂ ਰਾਮਦਾਸ ਜੀ ਦੀ ਗੁਰਮਤਿ ਸਾਹਿਤ ਨੂੰ ਇਕ ਅਦੁੱਤੀ ਦੇਣ ਹੈ ਕਿ ਰਾਗਾਂ ਦੀ ਗਿਣਤੀ ੧੯ ਤੋਂ ਵਧਾ ਕੇ ੩੦ ਤਕ ਲੈ ਆਂਦੀ।

ਭਗਤਾਂ ਦੀ ਬਾਣੀ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹੀ ਇਕੱਤਰ ਨਹੀਂ ਸੀ ਕੀਤੀ, ਸਗੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਅਤੇ ਮਗਰੋਂ ਸ੍ਰੀ ਗੁਰੂ ਅਮਰਦਾਸ ਜੀ ਨੇ ਦੇਸ਼ਾਰਟਨ ਦੌਰਾਨ ਭਗਤਾਂ ਜਾਂ ਉਨ੍ਹਾਂ ਦੇ ਸ਼ਰਧਾਲੂਆਂ ਪਾਸੋਂ ਪ੍ਰਾਪਤ ਕਰ ਲਈ ਸੀ। ਇਸ ਦਾ ਸਬੂਤ ਇਹ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਤੋਂ ਪੂਰਵ ਗੁਰੂ ਸਾਹਿਬਾਨ ਦੀ ਬਾਣੀ ਕਈ ਥਾਂ ਭਗਤ ਸਾਹਿਬਾਨ ਦੀ ਬਾਣੀ ਨਾਲ ਕਾਫੀ ਮੇਲ ਖਾ ਜਾਂਦੀ ਹੈ। ਪ੍ਰੋ. ਸਾਹਿਬ ਸਿੰਘ ਨੇ ਅਜਿਹੇ ਬਹੁਤ ਉਦਾਹਰਨ ਆਪਣੀ ਪੁਸਤਕ 'ਆਦਿ ਬੀੜ ਬਾਰੇ' ਵਿਚ ਦਰਜ ਕੀਤੇ ਹਨ।[੭] ਪ੍ਰੋ. ਸਾਹਿਬ ਸਿੰਘ ਦਾ ਇਹ ਵੀ ਮਤ ਹੈ ਕਿ ਭਾਵੇਂ ਗਿਆਨੀ ਗਿਆਨ ਸਿੰਘ ਨੇ 'ਤਵਾਰੀਖ ਗੁਰੂ ਖਾਲਸਾ' ਅਤੇ ਮੈਕਾਲਿਫ ਨੇ 'ਸਿੱਖ ਰਿਲੀਜਨ' ਵਿਚ ਇਹੋ ਹੀ ਲਿਖਿਆ ਹੈ ਕਿ ਭਗਤਾਂ ਦੀ ਬਾਣੀ ਇਕੱਤਰ ਕਰਨ ਦਾ ਕੰਮ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਹੀ ਕੀਤਾ, ਪਰੰਤੂ ਗੁਰਬਾਣੀ ਦੀ ਅੰਦਰਲੀ ਗਵਾਹੀ ਇਸ ਖਿਆਲ ਨਾਲ ਮੇਲ ਨਹੀਂ ਖਾਂਦੀ।[੮]

ਭਾਵੇਂ ਸ੍ਰੀ ਗੁਰੂ ਰਾਮਦਾਸ ਜੀ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਨਾਲੋਂ ੧੧ ਰਾਗ ਵਧੇਰੇ ਵਰਤੇ ਹਨ[੯] ਪਰੰਤੂ ਭਗਤ-ਬਾਣੀ ਦੇ ਪੱਖ ਨੂੰ ਧਿਆਨ ਵਿਚ ਰੱਖਿਆਂ ਸਿਰਫ ਪੰਜ ਰਾਗ ਹੀ ਅਜਿਹੇ ਰਹਿ ਜਾਂਦੇ ਹਨ, ਜਿਨ੍ਹਾਂ ਵਿਚ ਸ੍ਰੀ ਗੁਰੂ ਰਾਮਦਾਸ ਜੀ ਨੇ ਮੌਲਿਕ ਤੌਰ ਉੱਤੇ ਰਚਨਾ ਕੀਤੀ। ਇਹ ਪੰਜ ਰਾਗ ਹਨ:

ਦੇਵਗੰਧਾਰੀ, ਬਿਹਾਗੜਾ, ਬੈਰਾੜੀ, ਨਟਨਾਰਾਇਣ ਅਤੇ ਕਲਿਆਣ।

ਲੋਕ-ਕਾਵਿ ਰੂਪਾਂ ਵਿੱਚੋਂ ਆਪ ਜੀ ਨੇ ਪਹਿਰੇ, ਛੰਤ, ਵਣਜਾਰਾ, ਘੋੜੀਆਂ ਅਤੇ ਕਰਹਲੇ ਦੇ ਕਾਵਿ ਰੂਪ ਵਰਤੋਂ ਵਿਚ ਲਿਆਂਦੇ ਹਨ। ਕਾਫੀਆਂ ਅਤੇ ਸੋਲਹੇ ਵੀ ਲਿਖੇ ਹਨ। ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ੨੨ ਵਾਰਾਂ ਵਿੱਚੋਂ ੮ ਵਾਰਾਂ ਸ੍ਰੀ ਗੁਰੂ ਰਾਮਦਾਸ ਜੀ ਦੁਆਰਾ ਰਚਿਤ ਹਨ। ਬਾਕੀ ੧੪ ਵਾਰਾਂ ਵਿਚੋਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਤਿੰਨ, ਸ੍ਰੀ ਗੁਰੂ ਅਮਰਦਾਸ ਜੀ ਨੇ ਚਾਰ, ਸ੍ਰੀ ਗੁਰੂ ਅਰਜਨ ਦੇਵ ਜੀ ਨੇ ਛੇ ਅਤੇ ਭਾਈ ਸੱਤਾ ਬਲਵੰਡ ਜੀ ਨੇ ਇਕ ਵਾਰ ਦੀ ਰਚਨਾ ਕੀਤੀ ਹੈ। ਸ੍ਰੀ ਗੁਰੂ ਰਾਮਦਾਸ ਜੀ ਰਚਿਤ ਅੱਠ ਵਾਰਾਂ

ਇਹ ਹਨ:

ਸਿਰੀ ਰਾਗ ਕੀ ਵਾਰ, ਗਉੜੀ ਕੀ ਵਾਰ, ਵਡਹੰਸ ਕੀ ਵਾਰ, ਬਿਲਾਵਲ ਕੀ ਵਾਰ, ਬਿਹਾਗੜੇ ਕੀ ਵਾਰ, ਸੋਰਠਿ ਕੀ ਵਾਰ, ਸਾਰੰਗ ਕੀ ਵਾਰ ਅਤੇ ਕਾਨੜੇ ਕੀ ਵਾਰ।

ਸ੍ਰੀ ਗੁਰੂ ਰਾਮਦਾਸ ਜੀ ਦੀ ਬਾਣੀ ਅਕਾਰ ਪੱਖੋਂ ਹੀ ਨਹੀਂ, ਪ੍ਰਕਾਰ ਪੱਖੋਂ ਵੀ ਮਹਾਨ ਹੈ। ਵੱਖ-ਵੱਖ ਰਸਾਂ, ਪ੍ਰਤੀਕਾਂ, ਬਿੰਬਾਂ, ਅਲੰਕਾਰਾਂ, ਮੁਹਾਵਰਿਆਂ ਆਦਿ ਦੀ ਭਰਪੂਰ ਵਰਤੋਂ ਆਪ ਜੀ ਦੀ ਬਾਣੀ ਵਿਚ ਮਿਲਦੀ ਹੈ। ਦੋਹਰੀਆਂ ਸ਼ਬਦ ਬਣਤਰਾਂ (ਹੀਰੈ ਹੀਰੁ, ਪਚੈ ਪਚਾਇ, ਖੰਡਲ ਖੰਡਾ, ਮੰਡਲ ਮੰਡਾ ਆਦਿ), 'ਮੇਰੇ ਬਾਬੁਲਾ', 'ਮੇਰੇ ਸਤਿਗੁਰਾ', 'ਮੇਰੇ ਸਾਹਾ', 'ਵਣਜਾਰਿਆ ਮਿਤ੍ਰਾ' ਆਦਿ ਸੰਬੋਧਕਾਂ, ਉਗਲਾਰੇ, ਉਘਲਾਨਾ, ਅਪਨਾਕ, ਸਮਘਾ, ਸੋਵਿੰਨਾ, ਹਨਛੈ, ਹਰਣਖੇ, ਹਰਿ ਬਨ ਮਾਲਾ, ਹਰਿਭਾ, ਕਾਢਿਭਾ, ਕੁਹਕਿਅੜਾ, ਕੁਰਕਦਾ, ਖੁਰਗੀਰ, ਗਟਕਾਰੈ, ਘੁਮਘਾ, ਚਿਤਾਸਾ, ਚੁਈਜੈ... ਆਦਿ ਅਨੇਕਾਂ ਮੌਲਿਕ ਸ਼ਬਦਾਂ ਦੀ ਰਚਨਾ ਆਦਿ ਗੁਣਾਂ ਕਰਕੇ ਵੀ ਸ੍ਰੀ ਗੁਰੂ ਰਾਮਦਾਸ ਜੀ ਪਾਤਸ਼ਾਹ ਦੀ ਇਲਾਹੀ ਬਾਣੀ ਅਤੀ ਕਲਾਤਮਕ ਤੇ ਸੁਹਜਾਤਮਕ ਹੋ ਨਿੱਬੜੀ ਹੈ, ਜਿਸ ਦਾ ਅਧਿਆਤਮਕ ਸਾਹਿਤ ਵਿਚ ਵਿਲੱਖਣ ਅਤੇ ਵਿਕੋਲਿਤਰਾ ਸਥਾਨ ਹੈ।

**ਹਵਾਲੇ ਤੇ ਟਿੱਪਣੀਆਂ :**

*੧. Sri Gokal Chand Narang, "Glorious History Of Sikhism," 1972, P-49*

*੨. Dr. Indu Bhushan Bannerjee, 'Evolution Of The Khalsa,' Vol . 1963, P-187*

*੩. ਮੇਰੀ ਵਸਤੁ ਅਲਪ ਕੋ ਦਈ। ਕੋ ਇਮ ਕਰਹਿ ਨ ਆਗੇ ਭਈ।*
*ਮੋ ਸੰਗ ਖੋਟ ਜਾਨਿਕੈ ਕਰਯੋ। ਕੌਨ ਦੋਸ਼ ਲਖਿਕੈ ਪਰਹਰਯੋ।*
*ਜਿਸ ਪ੍ਰਕਾਰ ਤੁਮ ਸੁਭ ਸੋਂ ਠਾਨੀ। ਇਸ ਕੋ ਫਲ ਦੇਖੋ ਅਗਵਾਨੀ।*
*(ਭਾਈ ਸੰਤੋਖ ਸਿੰਘ ਜੀ, ਗੁਰ ਪ੍ਰਤਾਪ ਸੂਰਜ ਗ੍ਰੰਥ)*

*੪. ਰਾਗ ਤਿਲੰਗ ਵਿਚ ਮਹਲਾ ੪ ਦੀ ਇਕ ਅਸਟਪਦੀ ਹੈ, ਜਿਸ ਨੂੰ ਡਾ. ਤਾਰਨ ਸਿੰਘ ਨੇ 'ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਹਿਤਕ ਇਤਿਹਾਸ' ਅਤੇ ਭਾਸ਼ਾ ਵਿਭਾਗ ਪੰਜਾਬ ਨੇ 'ਪੰਜਾਬੀ ਸਾਹਿਤ ਦਾ ਇਤਿਹਾਸ' ਵਿਚ ਨਹੀਂ ਗਿਣਿਆ ਬਲਕਿ ਰਾਗ ਸਾਰੰਗ ਵਿਚ ਮਹਲਾ ੪ ਦੀਆਂ ਦੋ ਅਸਟਪਦੀਆਂ ਗਿਣੀਆਂ ਗਈਆਂ ਹਨ, ਜੋ ਕਿ ਰਾਗ ਸਾਰੰਗ ਵਿਚ ਕਿਧਰੇ ਵੀ ਨਹੀਂ ਹਨ। ਵੇਖੋ- ਡਾ. ਤਾਰਨ ਸਿੰਘ- 'ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਹਿਤਕ ਇਤਿਹਾਸ', ੧੯੬੩, ਸਫਾ ੩੬੨ ਅਤੇ ਭਾਸ਼ਾ ਵਿਭਾਗ, ਪੰਜਾਬ- 'ਪੰਜਾਬੀ ਸਾਹਿਤ ਦਾ ਇਤਿਹਾਸ', ਭਾਗ ਪਹਿਲਾ, ੧੯੭੧, ਸਫਾ ੨੨੨*

*੫. ਡਾ. ਤਾਰਨ ਸਿੰਘ ਹੁਰਾਂ ਨੇ ਇਨ੍ਹਾਂ ਨੂੰ 'ਸੋਹਲੇ' ਕਿਹਾ ਹੈ ਅਤੇ ਇਨ੍ਹਾਂ ਦੀ ਗਿਣਤੀ ਸਲੋਕਾਂ ਵਿਚ ਕੀਤੀ ਹੈ। ਵੇਖੋ- 'ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਾਹਿਤਕ ਇਤਿਹਾਸ', ੧੯੬੩; ਸਫਾ ੩੬੨ ਅਤੇ ੩੭੦.*

*੬. ਭਾਸ਼ਾ ਵਿਭਾਗ, ਪੰਜਾਬ, 'ਪੰਜਾਬੀ ਸਾਹਿਤ ਦਾ ਇਤਿਹਾਸ', ਭਾਗ ਪਹਿਲਾ, ੧੯੭੧, ਸਫਾ ੨੨੪ ਅਨੁਸਾਰ ਮਹਲਾ ੪ ਦੀ ਕੇਦਾਰਾ ਰਾਗ ਵਿਚ ਕੋਈ ਬਾਣੀ ਨਹੀਂ, ਜੋ ਕਿ ਸਰਾਸਰ ਗਲਤ ਬਿਆਨੀ ਹੈ।*

*੭. ਪ੍ਰੋ. ਸਾਹਿਬ ਸਿੰਘ, 'ਆਦਿ ਬੀੜ ਬਾਰੇ', ੧੯੭੦, ਸਫਾ ੮੫-੧੦੮.*

*੮. ਉਹੀ, ਸਫਾ ੯੨*

੯. ਡਾ. ਧਰਮਪਾਲ ਮੈਨੀ ਨੇ ਉਕਾਈ ਖਾਧੀ ਹੈ ਜਦੋਂ ਉਹ ਸ੍ਰੀ ਗੁਰੂ ਰਾਮਦਾਸ ਜੀ ਵੱਲੋਂ ੧੩ ਨਵੇਂ ਰਾਗਾਂ ਵਿਚ ਬਾਣੀ ਰਚੇ ਜਾਣ ਦੀ ਗੱਲ ਕਰਦਾ ਹੈ। ਵੇਖੋ-ਡਾ. ਧਰਮਪਾਲ ਸਿੰਘ ਮੈਨੀ ਦਾ ਲੇਖ, 'ਨਿਰਗੁਣ ਕਾਵਿ ਦਾ ਵਿਕਾਸ ਤੇ ਗੁਰੂ ਰਾਮਦਾਸ', ਪੰਜਾਬੀ ਦੁਨੀਆ, ਅਕਤੂਬਰ-ਨਵੰਬਰ, ੧੯੬੨, ਸਫਾ ੯੫. ■

# ਸਾਕਾ ਪੰਜਾ ਸਾਹਿਬ ਦੇ ਸ਼ਹੀਦ ਭਾਈ ਕਰਮ ਸਿੰਘ-ਭਾਈ ਪਰਤਾਪ ਸਿੰਘ

*-ਪ੍ਰੋ. ਕਿਰਪਾਲ ਸਿੰਘ ਬਡੂੰਗਰ**

ਸਿੱਖ ਇਤਿਹਾਸ ਦਾ ਹਰ ਪੰਨਾ ਸ਼ਹੀਦ ਗੁਰੂ ਸਾਹਿਬਾਨ, ਸਿੰਘਾਂ, ਸਿੰਘਣੀਆਂ, ਸਿਦਕੀਆਂ, ਮਰਜੀਵੜਿਆਂ, ਧਰਮ-ਰੱਖਿਅਕਾਂ, ਦੇਸ਼-ਭਗਤਾਂ, ਕੌਮੀ ਅਤੇ ਕੌਮਾਂਤਰੀ ਇਨਕਲਾਬੀ ਲਹਿਰਾਂ ਦੇ ਸਿਰਜਣਹਾਰਿਆਂ, ਮਹਾਨ ਪਰਉਪਕਾਰੀਆਂ, ਸ਼ਹੀਦ ਭੁਝੰਗੀਆਂ ਅਤੇ ਧਰਮੀਆਂ ਦੇ ਪਵਿੱਤਰ ਖ਼ੂਨ ਨਾਲ ਲਿਖਿਆ ਹੋਇਆ ਹੈ। ਇਨ੍ਹਾਂ ਸ਼ਹੀਦ ਸਿੰਘਾਂ-ਸਿੰਘਣੀਆਂ ਤੇ ਭੁਝੰਗੀਆਂ ਨੇ ਆਪਣੇ ਧਰਮ, ਅਨਧਰਮ, ਦੇਸ਼ ਅਤੇ ਖਾਸ ਕਰਕੇ ਮਨੁੱਖੀ ਅਧਿਕਾਰਾਂ ਦੀ ਰਾਖੀ ਲਈ ਅਲੌਕਿਕ, ਅਸਚਰਜ, ਹੈਰਾਨੀਕੁੰਨ ਅਤੇ ਬੇਜੋੜ ਕੁਰਬਾਨੀਆਂ ਕਰ ਕੇ, ਇਤਿਹਾਸ ਦੇ ਵਹਿਣ ਹੀ ਮੋੜ ਦਿੱਤੇ। ਗੁਰੂ ਸਾਹਿਬਾਨ ਨੇ ਇਕ ਮਹਾਨ, ਵਿਲੱਖਣ ਅਤੇ ਨਿਵੇਕਲਾ ਫ਼ਲਸਫ਼ਾ ਬਖ਼ਸ਼ ਕੇ ਅਤੇ ਆਪ ਉਸ ਮਾਰਗ ਦੇ ਪਾਂਧੀ ਬਣ ਕੇ, ਭਾਰਤੀ ਜਨ-ਸਮੂਹ ਦੀ ਸਵੈਮਾਣ ਗੁਆ ਚੁੱਕੀ ਹਿੰਦਵਾਇਣ ਦੇ ਮਨਾਂ ਵਿੱਚੋਂ ਮੌਤ ਦਾ ਭੈਅ ਕੱਢ ਕੇ, ਕੁਰਬਾਨੀ, ਤਿਆਗੀ, ਪਰਉਪਕਾਰੀ, ਗੌਰਵ ਅਤੇ ਗ਼ੈਰਤ ਵਾਲਾ ਅਕਾਲ ਪੁਰਖ ਦੇ ਭਾਣੇ ਵਿਚ ਵਿਚਰਦਿਆਂ ਧਰਮੀ ਜੀਵਨ ਜਿਊਣ ਦਾ ਇਨਕਲਾਬੀ ਰਸਤਾ ਵਿਖਾਇਆ। ਇਹ ਸਿਧਾਂਤ ਸੀ:

*- ਪਹਿਲਾ ਮਰਣੁ ਕਬੂਲਿ ਜੀਵਣ ਕੀ ਛਡਿ ਆਸ॥*
*ਹੋਹੁ ਸਭਨਾ ਕੀ ਰੇਣੁਕਾ ਤਉ ਆਉ ਹਮਾਰੈ ਪਾਸਿ॥* *(ਪੰਨਾ ੧੧੦੨)*
*- ਸਤਿਗੁਰ ਆਗੈ ਸੀਸੁ ਭੇਟ ਦੇਉ ਜੇ ਸਤਿਗੁਰ ਸਾਚੇ ਭਾਵੈ॥*
*ਆਪੇ ਦਇਆ ਕਰਹੁ ਪ੍ਰਭ ਦਾਤੇ ਨਾਨਕ ਅੰਕਿ ਸਮਾਵੈ॥* *(ਪੰਨਾ ੧੧੧੪)*

ਦੱਰਾ ਖ਼ੈਬਰ ਅਤੇ ਹੋਰ ਰਸਤਿਆਂ ਰਾਹੀਂ ੭੧੨ ਈ: ਤੋਂ ਭਾਰਤ ਉੱਤੇ ਸ਼ੁਰੂ ਹੋਏ ਹਮਲਿਆਂ ਨੂੰ ਰੋਕਿਆ ਹੀ ਨਹੀਂ ਸਗੋਂ ਉਨ੍ਹਾਂ ਅਜਿੱਤ ਸਮਝੇ ਜਾਂਦੇ ਪਠਾਣਾਂ ਨੂੰ ਨੱਕੀਂ ਚਣੇ ਚਬਾ ਦਿੱਤੇ। ਹਰ ਰੋਜ਼ ਹਰ ਗੁਰਸਿੱਖ ਅਰਦਾਸ ਸਮੇਂ ਇਨ੍ਹਾਂ ਮਹਾਨ ਸ਼ਹੀਦਾਂ ਨੂੰ ਯਾਦ ਕਰ ਕੇ ਸਿਰ ਝੁਕਾਉਂਦਾ ਹੈ ਅਤੇ ਆਤਮਕ ਬਲ ਪ੍ਰਾਪਤ ਕਰਦਾ ਹੈ। ਇਸ ਲੇਖ ਵਿਚ ਸ਼ਹੀਦ ਭਾਈ ਕਰਮ ਸਿੰਘ ਅਤੇ ਭਾਈ ਪਰਤਾਪ ਸਿੰਘ, ਜਿਨ੍ਹਾਂ ਨੂੰ 'ਸਾਕਾ ਪੰਜਾ ਸਾਹਿਬ' ਦੇ ਸ਼ਹੀਦਾਂ ਵਜੋਂ ਯਾਦ ਕੀਤਾ ਜਾਂਦਾ ਹੈ, ਬਾਰੇ ਵਿਚਾਰ ਕਰ ਰਹੇ ਹਾਂ।

ਜਦੋਂ ਵੀ ਕਿਸੇ ਕੌਮ ਨੂੰ ਗ਼ੁਲਾਮ ਅਤੇ ਕਮਜ਼ੋਰ ਕਰਨਾ ਹੋਵੇ ਤਾਂ ਉਸ ਦੇ ਧਰਮ ਸਿਧਾਂਤ, ਮਰਯਾਦਾ, ਪਰੰਪਰਾਵਾਂ, ਰਵਾਇਤਾਂ, ਇਤਿਹਾਸ ਅਤੇ ਵਿਰਾਸਤ ਬਾਰੇ ਸ਼ੰਕੇ ਖੜ੍ਹੇ ਕਰ ਕੇ ਭੰਬਲਭੂਸਾ ਪੈਦਾ ਕੀਤਾ ਜਾਂਦਾ ਹੈ ਅਤੇ ਉਸ ਦੇ ਸਰੂਪ ਨੂੰ ਕਰੂਪ

** ਸਾਬਕਾ ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ, ਸ੍ਰੀ ਅੰਮ੍ਰਿਤਸਰ। ਮੋ: ੯੯੧੫੮-੦੫੧੦੦.*

ਰੂਪ ਵਿਚ ਪੇਸ਼ ਕੀਤਾ ਜਾਂਦਾ ਹੈ। ਅੰਗਰੇਜ਼ਾਂ ਨੇ ਪੰਜਾਬ ਤੋਂ ਬਗੈਰ ਸਾਰੇ ਹਿੰਦੁਸਤਾਨ ਉੱਤੇ ਪਹਿਲਾਂ ਈਸਟ ਇੰਡੀਆ ਕੰਪਨੀ ਰਾਹੀਂ ਕਬਜ਼ਾ ਕਰ ਲਿਆ ਸੀ ਅਤੇ ਫਿਰ ਸਿੱਧੇ ਤੌਰ 'ਤੇ **(British Crown)** ਇੰਗਲੈਂਡ ਦੇ ਬਾਦਸ਼ਾਹ ਦੇ ਅਧੀਨ ਕਰ ਲਿਆ ਸੀ। ਅੰਗਰੇਜ਼ਾਂ ਦਾ ਮਨਸੂਬਾ ਜਿੱਥੇ ਭਾਰਤ ਉੱਤੇ ਰਾਜ ਕਰਨਾ ਸੀ, ਉੱਥੇ ਇਸ ਦਾ ਮੁਕੰਮਲ ਈਸਾਈਕਰਨ ਕਰਨਾ ਵੀ ਸੀ। ਇਸੇ ਤਰ੍ਹਾਂ ਦੀ ਪ੍ਰਕ੍ਰਿਆ ਮੁਗ਼ਲਾਂ ਨੇ ਵੀ ਲੰਮਾ ਸਮਾਂ ਦੇਸ਼ ਦਾ ਇਸਲਾਮੀਕਰਨ ਕਰਨ ਲਈ ਜਾਰੀ ਰੱਖੀ ਸੀ। ਇਸ ਲਈ ਅੰਗਰੇਜ਼ਾਂ ਨੇ ਵੀ ਰਾਜ-ਸ਼ਕਤੀ ਉੱਤੇ ਕਾਬਜ਼ ਹੋਣ ਦੇ ਨਾਲ-ਨਾਲ ਇੱਥੇ ਪਾਦਰੀਆਂ, ਈਸਾਈ ਮਿਸ਼ਨਰੀਆਂ ਰਾਹੀਂ ਧਰਮ-ਤਬਦੀਲੀ ਦਾ ਦੌਰ ਅਰੰਭ ਕੇ ਈਸਾਈਅਤ ਦਾ ਬੋਲਬਾਲਾ ਕਰਨ ਲਈ ਤੇਜ਼ੀ ਨਾਲ ਯਤਨ ਅਰੰਭ ਦਿੱਤੇ ਤਾਂ ਜੋ ਹਿੰਦੁਸਤਾਨ ਨੂੰ ਹਰ ਪੱਖੋਂ ਕਮਜ਼ੋਰ ਕਰ ਕੇ ਪੱਕੇ ਤੌਰ ਉੱਤੇ ਗ਼ੁਲਾਮ ਬਣਾ ਲਿਆ ਜਾਵੇ। ਹਿੰਦੁਸਤਾਨ ਉੱਤੇ ਕਾਬਜ਼ ਹੋਣ ਲਈ ਅੰਗਰੇਜ਼ ਨੂੰ ਕੋਈ ਬਹੁਤਾ ਸੰਘਰਸ਼ ਕਰਨ ਦੀ ਲੋੜ ਨਹੀਂ ਪਈ ਕਿਉਂਕਿ ਇੱਥੇ ਰਾਜ ਕਰਨ ਵਾਲੇ ਹਿੰਦੂ ਅਤੇ ਮੁਸਲਮਾਨ ਰਾਜੇ ਆਪਣੀ ਐਸ਼ੋ-ਇਸ਼ਰਤ ਵਿਚ ਗ਼ਲਤਾਨ ਸਨ। ਦੇਸ਼ ਦੀ ਰਾਜ-ਸ਼ਕਤੀ ਅਤੇ ਸਮਾਜਿਕ ਵਿਵਸਥਾ ਲੀਰੋ-ਲੀਰ ਸੀ। ਪਰੰਤੂ ਪੰਜਾਬ ਉੱਤੇ ਮਹਾਂਬਲੀ ਮਹਾਰਾਜਾ ਰਣਜੀਤ ਸਿੰਘ ਦਾ ਵਿਸ਼ਾਲ ਅਤੇ ਸ਼ਕਤੀਸ਼ਾਲੀ ਰਾਜ ਸੀ। ਲੇਕਿਨ ਮਹਾਰਾਜਾ ਰਣਜੀਤ ਸਿੰਘ ਦੇ ੧੮੩੯ ਈ: ਵਿਚ ਅਕਾਲ ਚਲਾਣਾ ਕਰ ਜਾਣ ਤੋਂ ਬਾਅਦ ਡੋਗਰਿਆਂ ਦੀਆਂ ਘਿਣਾਉਣੀਆਂ ਸਾਜ਼ਿਸ਼ਾਂ, ਬੇਈਮਾਨੀ ਅਤੇ ਵਿਸ਼ਵਾਸਘਾਤ ਅਤੇ ਅੰਗਰੇਜ਼ ਦੇ ੧੮੦੯ ਈ. ਦੀ ਸੰਧੀ ਤੋਂ ਮੁਨਕਰ ਹੋ ਜਾਣ ਕਾਰਨ ੨੯ ਮਾਰਚ, ੧੮੪੯ ਈ: ਨੂੰ ਪੰਜਾਬ, ਇੰਗਲੈਂਡ ਬਾਦਸ਼ਾਹ ਦੇ ਰਾਜ-ਪ੍ਰਬੰਧ ਵਿਚ ਸ਼ਾਮਲ ਕਰ ਲਿਆ ਗਿਆ। ਪਰੰਤੂ ਪੰਜਾਬ ਉੱਤੇ ਕਾਬਜ਼ ਹੋਣ ਲਈ ਅੰਗਰੇਜ਼ ਨੂੰ ਕਾਫੀ ਜਾਨੀ ਅਤੇ ਮਾਲੀ ਨੁਕਸਾਨ ਉਠਾਉਣਾ ਪਿਆ। ਭਾਵੇਂ ਅੰਗਰੇਜ਼ਾਂ ਅਤੇ ਡੋਗਰਿਆਂ ਦੀ ਬੇਈਮਾਨੀ ਅਤੇ ਗ਼ਦਾਰੀ ਕਾਰਨ ਖਾਲਸਾ ਫੌਜਾਂ ਹਾਰ ਗਈਆਂ ਪਰੰਤੂ ਇਨ੍ਹਾਂ ਜੰਗਾਂ ਵਿਚ ਖਾਲਸਾ ਫੌਜ ਨੇ ਸੂਰਮਗਤੀ ਦੇ ਉਹ ਜੌਹਰ ਦਿਖਾਏ ਕਿ ਅੰਗਰੇਜ਼ ਪੀੜ੍ਹੀ-ਦਰ-ਪੀੜ੍ਹੀ ਯਾਦ ਰੱਖਦੇ ਆ ਰਹੇ ਹਨ: "ਸ਼ਾਹ ਮੁਹੰਮਦਾ ਸਿੰਘਾਂ ਨੇ ਗੋਰਿਆਂ ਦੇ, ਵਾਂਗ ਨਿੰਬੂਆਂ ਲਹੂ ਨਿਚੋੜ ਸੁੱਟੇ"। ਉਧਰ ਕੁਝ ਦਿਨਾਂ ਵਿਚ ਹੀ ਮਹਾਰਾਣੀ ਜਿੰਦ ਕੌਰ, ਦੀਵਾਨ ਮੂਲ ਰਾਜ ਅਤੇ ਭਾਈ ਮਹਾਰਾਜ ਸਿੰਘ ਨੌਰੰਗਾਬਾਦੀ ਨੇ ਅੰਗਰੇਜ਼ ਵਿਰੁੱਧ ਬਗ਼ਾਵਤ ਦਾ ਯਤਨ ਅਰੰਭ ਦਿੱਤਾ। ਮਹਾਰਾਣੀ ਜਿੰਦ ਕੌਰ ਅਤੇ ਮਹਾਰਾਜਾ ਦਲੀਪ ਸਿੰਘ ਨੂੰ ਦੇਸ਼-ਨਿਕਾਲਾ, ਦੀਵਾਨ ਮੂਲ ਰਾਜ ਅਤੇ ਭਾਈ ਮਹਾਰਾਜ ਸਿੰਘ ਨੌਰੰਗਾਬਾਦੀ ਨੂੰ ਸ਼ਹੀਦ ਕਰ ਦਿੱਤਾ ਗਿਆ ਪਰੰਤੂ ਸਿੰਘਾਂ ਦਾ ਅੰਗਰੇਜ਼ ਵਿਰੁੱਧ ਸੰਘਰਸ਼ ਕਿਸੇ ਨਾ ਕਿਸੇ ਰੂਪ ਵਿਚ ਜਾਰੀ ਰਿਹਾ। ਅੰਗਰੇਜ਼ ਰਾਜਨੀਤਿਕ ਪੱਖੋਂ ਅਤਿ ਦਾ ਬੇਈਮਾਨ ਸੀ। ਉਸ ਨੇ ਪੰਜਾਬ ਨੂੰ ਕਮਜ਼ੋਰ ਕਰ ਕੇ ਪੱਕਾ ਗ਼ੁਲਾਮ ਬਣਾਉਣ ਹਿਤ, ਜੋ ਜੁਝਾਰੂ ਸਿੰਘਤੱਵ, ਗ਼ੈਰਤ, ਅਣਖ

ਅਤੇ ਸੁਤੰਤਰਤਾ ਦੀ ਭਾਵਨਾ ਅਤੇ ਚਿਣਗ ਦੇ ਸੋਮੇ ਗੁਰਦੁਆਰਾ ਸਾਹਿਬਾਨ ਸਨ, ਉੱਤੇ ਆਪਣੇ ਹੱਥਠੋਕੇ ਮਹੰਤਾਂ ਰਾਹੀਂ ਕਬਜ਼ਾ ਕਰ ਲਿਆ। ਇਨ੍ਹਾਂ ਮਹੰਤਾਂ ਨੇ ਗੁਰਦੁਆਰਾ ਸਾਹਿਬਾਨ ਨੂੰ ਧਾਰਮਿਕਤਾ ਅਤੇ ਸੂਰਬੀਰਤਾ ਦੇ ਸੋਮੇ ਹੋਣ ਦੀ ਥਾਂ ਵਿਭਚਾਰ ਅਤੇ ਲੁੱਟ ਦੇ ਅੱਡੇ ਬਣਾ ਲਿਆ। ਅਣਖੀ ਸਿੱਖ ਕੌਮ ਨੂੰ ਇਹ ਕਿਸੇ ਤਰ੍ਹਾਂ ਵੀ ਮਨਜ਼ੂਰ ਨਹੀਂ ਸੀ। ਫਲਸਰੂਪ ਗੁਰਦੁਆਰਾ ਸਾਹਿਬਾਨ ਨੂੰ ਅੰਗਰੇਜ਼ ਦੇ ਅਸਿੱਧੇ ਅਤੇ ਮਹੰਤਾਂ ਦੇ ਸਿੱਧੇ ਕਬਜ਼ੇ ਹੇਠੋਂ ਅਜ਼ਾਦ ਕਰਾਉਣ ਹਿਤ ਗੁਰਦੁਆਰਾ ਸੁਧਾਰ ਲਹਿਰ ਅਰੰਭੀ ਗਈ ਅਤੇ ਵੱਖ-ਵੱਖ ਗੁਰਦੁਆਰਾ ਸਾਹਿਬਾਨ ਨੂੰ ਅਜ਼ਾਦ ਕਰਾਉਣ ਹਿਤ ਵੱਖ-ਵੱਖ ਮੋਰਚੇ ਲਾਏ ਗਏ। ਸਫਲਤਾ ਨੇ ਸਿੱਖ ਕੌਮ ਦੇ ਚਰਨ ਛੂਹੇ ਪਰੰਤੂ ਢੇਰ ਕੁਰਬਾਨੀਆਂ ਦੀ ਕੀਮਤ ਉਤਰਾਨ ਉੱਤੇ। ਗੁਰਦੁਆਰਾ ਸੁਧਾਰ ਲਹਿਰ ਦਾ ਸਮਾਂ ੧੯੨੦-੨੫ ਈ: ਦਾ ਹੈ। ਇਹ ਪੰਜ ਸਾਲ ਸਿੱਖ ਇਤਿਹਾਸ ਵਿਚ ਵਿਸ਼ੇਸ਼ ਮਹੱਤਵ ਰੱਖਦੇ ਹਨ। ਇਸ ਲਹਿਰ ਵਿਚ ਸਿੱਖ ਕੌਮ ਨੇ ਅਨੇਕਾਂ ਤਸੀਹੇ ਝੱਲ ਕੇ, ਬੇਮਿਸਾਲ ਕੁਰਬਾਨੀਆਂ ਕਰ ਕੇ ਅਤੇ ਅਣਗਿਣਤ ਸ਼ਹੀਦੀਆਂ ਦੇ ਕੇ ਇਹ ਪ੍ਰਗਟ ਕਰ ਦਿੱਤਾ ਕਿ ਸਿੱਖਾਂ ਦੇ ਮਨਾਂ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦਾ ਸਥਾਨ ਕਿੰਨਾ ਉੱਚਾ ਹੈ ਅਤੇ ਉਹ ਗੁਰਦੁਆਰਾ ਸਾਹਿਬ ਦੀ ਮਾਣ-ਮਰਯਾਦਾ ਸਥਾਪਿਤ ਕਰਨ ਲਈ ਕੀ ਕੁਝ ਕਰ ਸਕਦੇ ਹਨ। ਗੁਰੂ ਦੇ ਪਿਆਰ ਵਿਚ ਰੰਗੇ ਸਿੰਘ ਸੂਰਮੇ ਬੜੇ ਚਾਅ ਨਾਲ ਨਿਰਭੈ ਹੋ ਕੇ ਸਿਰ ਤਲੀ 'ਤੇ ਧਰ ਕੇ ਗ੍ਰਿਫ਼ਤਾਰੀ ਦੇਣ ਲਈ ਜਾਂਦੇ ਸਨ ਜਿਵੇਂ ਕਿ ਗੁਰਬਾਣੀ ਦਾ ਫੁਰਮਾਨ ਹੈ:

*ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥*
*ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥* *(ਪੰਨਾ ੧੪੧੨)*

ਸਿੰਘਾਂ ਦੇ ਜਥਿਆਂ ਨੂੰ ਬੇਰਹਿਮੀ ਨਾਲ ਕੁੱਟਿਆ ਜਾਂਦਾ ਸੀ, ਪਰ ਸਿੰਘਾਂ ਦਾ ਜੋਸ਼ ਇੰਨਾ ਠਾਠਾਂ ਮਾਰਦਾ ਸੀ ਕਿ ਉਹ ਡਾਂਗਾਂ ਦੀ ਪਰਵਾਹ ਨਹੀਂ ਕਰਦੇ ਸਨ। ਡਾਂਗਾਂ ਖਾਂਦੇ ਹੋਏ ਵੀ ਉਹ ਅੱਗੇ ਨੂੰ ਹੀ ਵਧਦੇ ਸਨ, ਕੋਈ ਪਿੱਛੇ ਪੈਰ ਨਹੀਂ ਸੀ ਧਰਦਾ। ਸਿੱਖਾਂ ਦਾ ਇਹ ਕਿਰਦਾਰ ਗੁਰਬਾਣੀ ਦੀ ਸ਼ਕਤੀ ਵਿੱਚੋਂ ਪੈਦਾ ਹੋਇਆ ਸੀ। ਗੁਰਬਾਣੀ ਦਾ ਮਹਾਂਵਾਕ ਹੈ:

*ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ॥*
*ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ॥* *(ਪੰਨਾ ੧੦੯੬)*

ਇਨ੍ਹਾਂ ਪੰਜ ਸਾਲਾਂ ਵਿਚ ਦਸ ਮੋਰਚੇ ਲਾਏ ਗਏ। (੧) ਗੁਰਦੁਆਰਾ ਬਾਬੇ ਦੀ ਬੇਰ (ਸਿਆਲਕੋਟ), (੨) ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ੧੨-੧੦-੧੯੨੦ ਈ:, (੩) ਸ੍ਰੀ ਅਕਾਲ ਤਖ਼ਤ ਸਾਹਿਬ ਦਾ ਕਬਜ਼ਾ ੧੨-੧੦-੧੯੨੦ ਈ:, (੪) ਸ੍ਰੀ ਦਰਬਾਰ ਸਾਹਿਬ, ਤਰਨਤਾਰਨ (੨੬-੧-੧੯੨੧ ਈ:) ਇਸ ਵਿਚ ਸਰਦਾਰ ਹਜ਼ਾਰਾ ਸਿੰਘ ਅਲਾਦੀਨਪੁਰ ਅਤੇ ਭਾਈ ਹਾਕਮ ਸਿੰਘ ਵਸਾਊ ਕੋਟ (ਗੁਰਦਾਸਪੁਰ)

ਸ਼ਹੀਦ ਹੋਏ। ਇਹ ਗੁਰਦੁਆਰਾ ਸੁਧਾਰ (ਸੁਤੰਤਰਤਾ) ਲਹਿਰ ਦੇ ਪਹਿਲੇ ਸ਼ਹੀਦ ਸਨ। (੫) ਗੁਰਦੁਆਰਾ ਭਾਈ ਜੋਗਾ ਸਿੰਘ ਪਿਸ਼ਾਵਰ ਦਾ ਕਬਜ਼ਾ ੫-੨-੧੯੨੧ ਈ:, (੬) ਨਨਕਾਣਾ ਸਾਹਿਬ ਦਾ ਸਾਕਾ ੨੦-੨੧ ਫਰਵਰੀ ੧੯੨੧ ਈ:। ਇਸ ਵਿਚ ੯੬ ਸਿੱਖ ਸ਼ਹੀਦ ਹੋਏ। ਇਨ੍ਹਾਂ ਦੇ ਆਗੂ ਸਰਦਾਰ ਲਛਮਣ ਸਿੰਘ ਅਤੇ ਸਰਦਾਰ ਦਲੀਪ ਸਿੰਘ ਸਨ। (੭) ਚਾਬੀਆਂ ਦਾ ਮੋਰਚਾ ੧੯-੧-੧੯੨੨ ਈ: (ਅੰਮ੍ਰਿਤਸਰ ਸਾਹਿਬ), (੮) ਗੁਰੂ ਕਾ ਬਾਗ, (੯) ਗੁਰਦੁਆਰਾ ਸ੍ਰੀ ਮੁਕਤਸਰ ਸਾਹਿਬ ਦਾ ਕਬਜ਼ਾ ੧੮-੨-੧੯੨੩ ਈ., (੧੦) ਗੁਰਦੁਆਰਾ ਭਾਈ ਫੇਰੂ ੨੧-੧੨-੧੯੨੨ ਈ: ਨੂੰ ਮਹੰਤ ਬੇਅੰਤ ਦਾਸ ਪਾਸੋਂ ਕਬਜ਼ਾ ਲਿਆ। ਇਹ ਗੁਰਦੁਆਰਾ ਪਿੰਡ ਮੀਏਂ ਕੇ ਮੌੜ ਤਹਿਸੀਲ ਚਾਣੀਆਂ ਜ਼ਿਲ੍ਹਾ ਲਾਹੌਰ ਵਿਖੇ ਹੈ। ਗੁਰਦੁਆਰਾ ਗੁਰੂ ਕਾ ਬਾਗ਼, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ- ਸ੍ਰੀ ਅੰਮ੍ਰਿਤਸਰ ਸ਼ਹਿਰ ਤੋਂ ਉੱਤਰ ਵੱਲ ਤਕਰੀਬਨ ੨੨ ਕਿਲੋਮੀਟਰ ਦੀ ਵਿੱਥ ਉੱਤੇ ਸਥਿਤ ਹੈ। ਇੱਥੋਂ ਦਾ ਮਹੰਤ ਸੁੰਦਰ ਦਾਸ ਅਤਿ ਦਾ ਵਿਭਚਾਰੀ, ਅਨੈਤਿਕਤਾ ਦਾ ਸਿਖਰ ਸੀ। ਸਿੰਘਾਂ ਦੇ ਦਬਾਅ ਅਤੇ ਸ਼ਕਤੀ ਅੱਗੇ ਝੁਕਦਿਆਂ ਉਸ ਨੇ ਪਹਿਲਾਂ ਸਿੰਘਾਂ ਨਾਲ ਲਿਖਤੀ ਸਮਝੌਤਾ ਕਰ ਲਿਆ ਕਿ ਉਹ ਅੱਗੋਂ ਕੋਈ ਕੁਕਰਮ ਨਹੀਂ ਕਰੇਗਾ। ਅੰਮ੍ਰਿਤ ਛਕ ਕੇ ਸਿੰਘ ਸਜ ਜਾਵੇਗਾ ਅਤੇ ਸਿੱਖ ਰਹਿਤ ਮਰਯਾਦਾ ਦੀ ਪਾਬੰਦੀ ਵਿਚ ਰਹਿ ਕੇ ਸੇਵਾ ਕਰੇਗਾ।

੨੦ ਫਰਵਰੀ, ੧੯੨੧ ਈ: ਨੂੰ ਨਨਕਾਣਾ ਸਾਹਿਬ ਦੇ ਸਾਕੇ ਉਪਰੰਤ ਜਦੋਂ ਉਸ ਨੇ ਵੇਖਿਆ ਕਿ ਅੰਗਰੇਜ਼ ਸਰਕਾਰ ਮਹੰਤਾਂ ਦੀ ਹਮਾਇਤ ਕਰਦੀ ਹੈ ਤਾਂ ਉਹ ਬਦਲ ਗਿਆ ਅਤੇ ਸ਼੍ਰੋਮਣੀ ਗੁ: ਪ੍ਰ: ਕਮੇਟੀ ਤੋਂ ਆਕੀ ਹੋ ਕੇ ਪਹਿਲਾਂ ਵਾਂਗ ਹੀ ਬਦਫੈਲੀਆਂ ਤੇ ਕੁਕਰਮ ਕਰਨ ਲੱਗਾ। ੨੩ ਅਗਸਤ, ੧੯੨੧ ਈ. ਨੂੰ ਸ਼੍ਰੋਮਣੀ ਕਮੇਟੀ ਦਾ ਇਕ ਜਥਾ ਸ. ਦਾਨ ਸਿੰਘ ਦੀ ਅਗਵਾਈ ਹੇਠ ਪ੍ਰਬੰਧ ਸੰਭਾਲਣ ਲਈ ਭੇਜਿਆ। ਕਮੇਟੀ ਨੇ ਜਦੋਂ ਪੂਰੀ ਤਰ੍ਹਾਂ ਪ੍ਰਬੰਧ ਸੰਭਾਲ ਲਿਆ ਤਾਂ ਮਹੰਤ ਨੇ ਫਰਵਰੀ, ੧੯੨੨ ਈ: ਵਿਚ ਆਪਣਾ ਗੁਜ਼ਾਰਾ ਨਿਯਤ ਕਰਨ ਲਈ ਬੇਨਤੀ ਕੀਤੀ, ਉਸ ਦੀ ਬੇਨਤੀ ਮੰਨ ਕੇ ਕਮੇਟੀ ਨੇ ੧੨੦ ਰੁਪਏ ਮਹੀਨਾ ਗੁਜ਼ਾਰਾ ਅਤੇ ਇਕ ਮਕਾਨ ਮਹੰਤ ਨੂੰ ਦੇ ਦਿੱਤਾ। ਦੂਜੇ ਪਾਸੇ ਅੰਗਰੇਜ਼ ਸਰਕਾਰ ਨੇ ਅਕਾਲੀ ਤਹਿਰੀਕ ਨੂੰ ਖ਼ਤਮ ਕਰਨ ਲਈ ਹੋਰ ਸਖ਼ਤੀ ਕਰ ਦਿੱਤੀ। ਕਿਰਪਾਨ ਦਾ ਮੋਰਚਾ ਲੱਗਾ। ਕਿਰਪਾਨਾਂ ਦੀ ਫੈਕਟਰੀ ਚਲਾਉਣ ਦੇ ਜ਼ੁਰਮ ਵਿਚ ਬਾਬਾ ਖੜਕ ਸਿੰਘ ਨੂੰ ਇਕ ਸਾਲ ਸਖ਼ਤ ਕੈਦ ਦੀ ਸਜ਼ਾ ਸੁਣਾਈ ਗਈ। ਇਹ ਵੇਖ ਕੇ ਗੁਰਦੁਆਰੇ ਦਾ ਮਹੰਤ ਸੁੰਦਰ ਦਾਸ ਫੇਰ ਬਾਗ਼ੀ ਹੋ ਗਿਆ ਅਤੇ ਗੁਰਦੁਆਰੇ ਦੀ ਜ਼ਮੀਨ 'ਤੇ ਆਪਣਾ ਹੱਕ ਜਤਾਉਣ ਲੱਗਾ।

੮ ਅਗਸਤ, ੧੯੨੨ ਈ: ਨੂੰ ਪੰਜ ਸਿੰਘ ਗੁਰੂ ਕੇ ਲੰਗਰ ਲਈ ਬਾਲਣ ਲੈਣ ਗਏ ਤਾਂ ਮਹੰਤ ਦੇ ਰਿਪੋਰਟ ਕਰਨ 'ਤੇ ਪੁਲਿਸ ਨੇ ਉਨ੍ਹਾਂ ਨੂੰ ਗ੍ਰਿਫਤਾਰ ਕਰ ਲਿਆ। ਮਿਸਟਰ ਜੈਨਕਿਨ ਦੀ ਅਦਾਲਤ ਵਿਚ ਉਨ੍ਹਾਂ ਨੂੰ ਛੇ-ਛੇ ਮਹੀਨੇ ਦੀ ਕੈਦ ਤੇ ੫੦-

੫੦ ਰੁਪਏ ਜ਼ੁਰਮਾਨਾ ਕੀਤਾ ਗਿਆ। ਇਸ ਤੋਂ ਬਾਅਦ ਵੀ ੫-੫ ਸਿੰਘ ਰੋਜ਼ ਬਾਲਣ ਲੈਣ ਜਾਂਦੇ ਰਹੇ ਜਿਨ੍ਹਾਂ ਨੂੰ ਪੁਲਿਸ ਫੜ ਕੇ ਦੂਰ ਛੱਡ ਆਉਂਦੀ। ੨੨ ਅਗਸਤ ਤੋਂ ਧੜਾਧੜ ਗ੍ਰਿਫਤਾਰੀਆਂ ਸ਼ੁਰੂ ਹੋ ਗਈਆਂ। ੨੬ ਅਗਸਤ ਨੂੰ ਬਾਲਣ ਲੈਣ ਗਏ ੩੬ ਸਿੰਘਾਂ ਦੇ ਜਥੇ ਦੀ ਮਾਰ-ਕੁਟਾਈ ਕੀਤੀ ਗਈ। ਇਸੇ ਦਿਨ ਗੁਰੂ ਕੇ ਬਾਗ ਸਬੰਧੀ ਵਿਚਾਰ ਕਰਨ ਹਿਤ ਸ਼੍ਰੋਮਣੀ ਕਮੇਟੀ ਦੀ ਵਿਸ਼ੇਸ਼ ਇਕੱਤਰਤਾ ਹੋਈ। ੯ ਲੀਡਰਾਂ ਦੇ ਵਾਰੰਟ ਜਾਰੀ ਕੀਤੇ ਗਏ। ਸ੍ਰੀ ਅਕਾਲ ਤਖਤ ਸਾਹਿਬ ’ਤੇ ਲੱਗੇ ਦੀਵਾਨ ਵਿਚ ਇਨ੍ਹਾਂ ਨੇਤਾਵਾਂ ਨੇ ਗ੍ਰਿਫਤਾਰੀ ਦਿੱਤੀ। ਇਨ੍ਹਾਂ ਵਿੱਚੋਂ ਸਰਦਾਰ ਬਹਾਦਰ ਮਹਿਤਾਬ ਸਿੰਘ, ਸ. ਸਰਮੁਖ ਸਿੰਘ ਝਬਾਲ ਤੇ ਮਾਸਟਰ ਤਾਰਾ ਸਿੰਘ ਵੀ ਸ਼ਾਮਲ ਸਨ। ਇਸ ਦੀਵਾਨ ਵਿਚ ਸ਼ਾਂਤਮਈ ਮੋਰਚੇ ਦਾ ਐਲਾਨ ਕੀਤਾ ਗਿਆ। ਸਰਕਾਰ ਵੱਲੋਂ ਸਾਰੇ ਜ਼ਿਲ੍ਹਿਆਂ ਨੂੰ ਹਦਾਇਤ ਕੀਤੀ ਗਈ ਕਿ ਕੋਈ ਜਥਾ ਗੁਰੂ ਕੇ ਬਾਗ ਵੱਲ ਨਾ ਚੱਲੇ। ਗੁਰੂ ਕੇ ਬਾਗ ਦੇ ਸਾਰੇ ਰਾਹ ਸੀਲ ਕਰ ਦਿੱਤੇ ਗਏ। ੨੭-੨੮ ਅਗਸਤ ਤੋਂ ਸਿੰਘਾਂ ਦੇ ਜਥੇ ਰੋਜ਼ ਜਾਣ ਲੱਗੇ। ਸਰਕਾਰ ਵੱਲੋਂ ਲਾਠੀਚਾਰਜ ਕੀਤਾ ਜਾਂਦਾ। ਜ਼ਖ਼ਮੀਆਂ ਨੂੰ ਫੜ ਕੇ ਘਸੀਟਿਆ ਜਾਂਦਾ। ਘੋੜਿਆਂ ਦੇ ਸੁੰਮਾਂ ਹੇਠ ਲਿਤਾੜਿਆ ਜਾਂਦਾ। ਸਿੰਘ ਬੇਹੋਸ਼ ਹੋ ਜਾਂਦੇ ਪਰੰਤੂ ਹੋਸ਼ ਆਉਣ ਉੱਤੇ ਅਗਾਂਹ ਨੂੰ ਮਾਰਚ ਕਰਦੇ ਤੇ ਬੀ.ਟੀ. ਦੀ ਪੁਲਿਸ ਫਿਰ ਉਹੀ ਜ਼ਾਲਮਾਨਾ ਤਸ਼ੱਦਦ ਕਰਦੀ। ਪਰੰਤੂ ਸਿੰਘ ‘ਸਤਿਨਾਮੁ ਵਾਹਿਗੁਰੂ’ ਦਾ ਜਾਪ ਕਰਦੇ ਆਖਰੀ ਦਮ ਤੀਕ ਜੂਝਦੇ ਰਹਿੰਦੇ। ੧੬ ਨਵੰਬਰ, ੧੯੨੨ ਈ: ਤਕ ਇਹ ਮੋਰਚਾ ਲਗਾਤਾਰ ਚੱਲਦਾ ਰਿਹਾ। ਆਖਰ ਸਰਕਾਰ ਨੇ ਹੰਭ ਕੇ ਵਿਚ ਵਿਚੋਲਾ ਪਾ ਕੇ ਗੁਰਦੁਆਰਾ ਸਾਹਿਬ ਦੀ ਸੇਵਾ ਸਿੰਘਾਂ-ਖਾਲਸਾ ਪੰਥ ਨੂੰ ਦੇ ਦਿੱਤੀ। ਮੋਰਚੇ ਵਿਚ ਅੰਗਰੇਜ਼ ਹਾਰਿਆ ਅਤੇ ਖਾਲਸਾ ਪੰਥ ਦੀ ਜਿੱਤ ਹੋਈ ਤੇ ਸਰਕਾਰ ਨੇ ਪੁਲਿਸ ਵਾਪਸ ਬੁਲਾ ਲਈ।

ਨਾਨਕਸ਼ਾਹੀ ਕੈਲੰਡਰ ਅਨੁਸਾਰ ੧੪ ਕੱਤਕ, ਸੰਮਤ ਨਾਨਕਸ਼ਾਹੀ ੪੫੪ ਈ: ਨੂੰ ਇਸੇ ਮੋਰਚੇ ਦੌਰਾਨ ਹੀ ਪੰਜਾ ਸਾਹਿਬ ਦਾ ਮਹਾਨ ਸਾਕਾ ਵਾਪਰਿਆ। ਗੁਰੂ ਕੇ ਬਾਗ਼ ਦੇ ਫੱਟੜ-ਜ਼ਖ਼ਮੀ ਕੈਦੀਆਂ ਨੂੰ ਗੱਡੀ ਵਿਚ ਅਟਕ ਦੀ ਜੇਲ੍ਹ ਭੇਜਿਆ ਜਾ ਰਿਹਾ ਸੀ। ਪੰਜਾ ਸਾਹਿਬ ਦੀ ਸੰਗਤ ਨੇ ਸਿੰਘਾਂ ਨੂੰ ਜਲ-ਪਾਣੀ ਛਕਾਉਣ ਦਾ ਪ੍ਰਬੰਧ ਕੀਤਾ ਤੇ ਸਟੇਸ਼ਨ ਮਾਸਟਰ ਨੂੰ ਗੱਡੀ ਰੋਕਣ ਲਈ ਬੇਨਤੀ ਕੀਤੀ। ਪਰ ਸਰਕਾਰ ਦੀ ਆਗਿਆ ਅਨੁਸਾਰ ਸਟੇਸ਼ਨ ਮਾਸਟਰ ਨੇ ਗੱਡੀ ਰੋਕਣ ਤੋਂ ਇਨਕਾਰ ਕਰ ਦਿੱਤਾ। ਸਿੰਘਾਂ ਦੇ ਸਾਹਮਣੇ ਖਾਲਸੇ ਦਾ ਸ਼ਹੀਦੀ ਇਤਿਹਾਸ ਅਤੇ ਬੁਲੰਦ ਨਾਹਰਾ “ਸਿਰ ਜਾਏ ਤਾਂ ਜਾਏ, ਮੇਰਾ ਸਿੱਖੀ ਸਿਦਕ ਨਾ ਜਾਏ’ ਸੀ। ਖਾਲਸਾ ਅਡੋਲ ਸੀ। ਉਪਰੰਤ ਰੇਲ ਲਾਈਨ ਉੱਪਰ ਸੀਸ ਟਿਕਾ ਕੇ ਲੇਟ ਗਏ, ਭਾਈ ਕਰਮ ਸਿੰਘ ਅਤੇ ਭਾਈ ਪ੍ਰਤਾਪ ਸਿੰਘ ਦੇ ਉੱਤੋਂ ਦੀ ਗੱਡੀ ਲੰਘ ਗਈ ਤਾਂ ਡਰਾਈਵਰ ਨੂੰ ਨਿਯਮ ਅਨੁਸਾਰ ਗੱਡੀ ਰੋਕਣੀ ਪਈ। ਸੰਗਤ ਨੇ ਸਿੰਘਾਂ ਨੂੰ ਭੋਜਨ ਛਕਾ ਕੇ ਆਪਣਾ ਪ੍ਰਣ ਪੂਰਾ ਕੀਤਾ।

ਦੁਨੀਆ ਦੇ ਇਤਿਹਾਸ ਵਿਚ ਅਜਿਹੀ ਕੋਈ ਘਟਨਾ ਨਹੀਂ ਮਿਲਦੀ ਜਦੋਂ ਕਿਸੇ ਨੇ ਆਪਣੀਆਂ ਕੀਮਤੀ ਜ਼ਿੰਦਗੀਆਂ ਇਉਂ ਅਰਪਣ ਕਰ ਕੇ ਭੁੱਖੇ-ਭਾਣੇ ਲੋਕਾਂ ਦੀ ਭੁੱਖ ਦੀ ਤ੍ਰਿਪਤੀ ਕਰਵਾਈ ਹੋਵੇ। ਆਪਣੀਆਂ ਮਨੋਕਾਮਨਾਵਾਂ ਅਤੇ ਤ੍ਰਿਸ਼ਨਾਵਾਂ ਦੀ ਪੂਰਤੀ ਅਤੇ ਕਾਰਜ-ਸਿਧੀ ਲਈ ਜਾਨਵਰਾਂ ਦੀ ਬਲੀ ਦੇਣ ਦੀ ਪਰੰਪਰਾ ਅਤੇ ਮੁਗ਼ਲਾਂ ਤੋਂ ਬਾਅਦ ਅੰਗਰੇਜ਼ ਦੀ ਗ਼ੁਲਾਮੀ ਦੇ ਜੂਲੇ ਹੇਠ ਹੀ ਚੱਲਣਾ ਕਬੂਲ ਕਰਨ ਵਾਲੇ ਦੇਸ਼ ਵਿਚ ਅਜਿਹਾ ਸ਼ਹੀਦੀਆਂ ਦਾ ਦੌਰ ਭਾਰਤੀਆਂ ਦੀ ਸਮਝ ਤੋਂ ਬਾਹਰ ਸੀ। ਪ੍ਰੋ. ਕਰਤਾਰ ਸਿੰਘ (ਦੁੱਗਲ) ਨੇ ਆਪਣੀ ਕਹਾਣੀ 'ਕਰਾਮਾਤ' ਵਿਚ ਇਸ ਘਟਨਾ ਦਾ ਵਰਣਨ ਕਰਦਿਆਂ ਲਿਖਿਆ ਹੈ ਕਿ ਜਿਵੇਂ ਬਾਬੇ ਨਾਨਕ ਨੇ ਪਰਬਤ ਨੂੰ ਰੋਕ ਦਿੱਤਾ ਸੀ ਇਸੇ ਤਰ੍ਹਾਂ ਸਿੰਘਾਂ ਨੇ ਭੱਜੀ ਆਉਂਦੀ ਗੱਡੀ ਨੂੰ ਸੀਸ ਭੇਂਟ ਕਰ ਕੇ ਥੰਮ੍ਹ ਦਿੱਤਾ।

ਗਿਆਨੀ ਸੋਹਣ ਸਿੰਘ ਸੀਤਲ ਨੇ ਸਿੱਖਾਂ ਦੀ ਸ਼ਲਾਘਾ ਵਿਚ ਲਿਖਿਆ ਹੈ:

*ਨਿਰਾ ਕਹਿਣ ਨਹੀਂ ਕਰਨ ਵੀ ਜਾਣਦੇ ਹਾਂ,*
*ਫੜ੍ਹਾਂ ਫੋਕੀਆਂ ਖਾਲਸੇ ਮਾਰਦੇ ਨਹੀਂ।*
*ਪੁੱਤਰ ਦਸਮੇਸ਼ ਦੇ ਵੀਰ ਹਾਂ ਦੀਪ ਸਿੰਘ ਦੇ,*
*ਲੱਥੇ ਸੀਸ 'ਤੇ ਵੀ ਤੇਗੋਂ ਹਾਰਦੇ ਨਹੀਂ।*
*ਰੁਲ ਰੇਤ ਅੰਦਰ ਟੁਕੜੇ ਹੋ ਭਾਵੇਂ,*
*ਕਣੀ ਇਕ ਵੀ ਹੀਰੇ ਦੀ ਦਮਕਦੀ ਰਹੂ।*
*ਜਦ ਤਕ ਸੂਰਜ ਚੰਦ ਦੋਵੇਂ ਕਾਇਮ 'ਸੀਤਲ',*
*ਸ਼ਾਨ ਖਾਲਸੇ ਦੀ ਸਦਾ ਚਮਕਦੀ ਰਹੂ।*

ਗੁਰਦੁਆਰਾ ਸਾਹਿਬ ਗੁਰੂ ਕਾ ਬਾਗ਼ ਨੂੰ ਵਿਭਚਾਰੀ ਅਤੇ ਅੰਗਰੇਜ਼ ਦੇ ਪਿੱਠੂ ਮਹੰਤ ਸੁੰਦਰ ਦਾਸ ਦੇ ਕਬਜ਼ੇ ਹੇਠੋਂ ਅਜ਼ਾਦ ਕਰਾਉਣ ਅਤੇ ਗੁਰਦੁਆਰਾ ਸਾਹਿਬ ਦੀ ਪੰਥਕ ਮਰਯਾਦਾ ਬਹਾਲ ਕਰਾਉਣ ਹਿਤ ਰੋਸ ਪ੍ਰਗਟਾਉਂਦੇ ਸ਼ਾਂਤਮਈ ਨਿਹੱਥੇ ਸਿੰਘਾਂ ਉੱਤੇ ਮਹੰਤ ਦੇ ਕਹਿਣ ਉੱਤੇ ਸਰਕਾਰ ਅੰਗਰੇਜ਼ੀ ਦੇ ਅਹਿਲਕਾਰ ਬੀ.ਟੀ. ਦੇ ਹੁਕਮ ਨਾਲ ਕੀਤੇ ਅੰਨ੍ਹੇਵਾਹ ਲਾਠੀਚਾਰਜ ਅਤੇ ਗੋਲੀਬਾਰੀ ਨਾਲ ਲਹੂ-ਲੁਹਾਨ ਹੋਏ ਭੁੱਖੇ-ਭਾਣੇ ਸਿੰਘਾਂ ਨੂੰ ਪਰਸ਼ਾਦਾ ਛਕਾਉਣ ਹਿਤ ਰੇਲ ਨੂੰ ਰੋਕਣ ਲਈ ਭਾਈ ਕਰਮ ਸਿੰਘ ਅਤੇ ਭਾਈ ਪਰਤਾਪ ਸਿੰਘ ਵੱਲੋਂ ਦਿੱਤੀ ਸ਼ਹੀਦੀ ਨਾਲ ਸ੍ਰੀ ਗੁਰੂ ਨਾਨਕ ਦੇਵ ਜੀ ਵੱਲੋਂ ਭੁੱਖੇ-ਤਿਹਾਏ ਸਾਧੂਆਂ ਨੂੰ ਲੰਗਰ ਛਕਾ ਕੇ ਕੀਤਾ ਸੱਚਾ ਸੌਦਾ, ਭਾਈ ਘਨੱ੍ਹਈਆ ਜੀ ਵੱਲੋਂ ਸ੍ਰੀ ਅਨੰਦਪੁਰ ਸਾਹਿਬ ਦੀ ਜੰਗ ਦੌਰਾਨ ਬਿਨਾਂ ਭਿੰਨ-ਭੇਦ-ਭਾਵ ਕੀਤੀ ਜਲ-ਪਾਣੀ ਦੀ ਸੇਵਾ, ਬਾਬਾ ਮੋਤੀ ਰਾਮ ਮਹਿਰਾ ਵੱਲੋਂ ਸਰਹਿੰਦ ਦੇ ਠੰਢੇ ਬੁਰਜ ਵਿਚ ਕੈਦ ਮਾਤਾ ਗੁਜਰੀ ਜੀ, ਬਾਬਾ ਜ਼ੋਰਾਵਰ ਸਿੰਘ ਜੀ ਅਤੇ ਬਾਬਾ ਫਤਿਹ ਸਿੰਘ ਜੀ ਦੀ ਕੀਤੀ ਦੁੱਧ-ਪਾਣੀ ਨਾਲ ਸੇਵਾ ਅਤੇ ਭਾਈ ਤਾਰੂ ਸਿੰਘ ਜੀ ਵੱਲੋਂ ਜੰਗਲਾਂ ਵਿਚ ਵਿਚਰ ਕੇ ਸਿੰਘਾਂ ਦੀ ਪਰਸ਼ਾਦੇ-ਪਾਣੀ ਦੀ ਸੇਵਾ ਹਿਤ ਦਿੱਤੀਆਂ ਸ਼ਹੀਦੀਆਂ ਦੀ ਲੜੀ ਵਿਚ

ਇਕ ਹੋਰ ਕੜੀ ਸ਼ਾਮਲ ਹੋ ਗਈ ਅਤੇ ਸ਼ਹੀਦੀ ਦੇ ਕੇ ਸੱਚਮੁੱਚ ਹੀ ਭਾਈ ਕਰਮ ਸਿੰਘ ਅਤੇ ਭਾਈ ਪਰਤਾਪ ਸਿੰਘ 'ਬਾਬਾਣੀਆ ਕਹਾਣੀਆ ਪੁਤ ਸਪੁਤ ਕਰੇਨਿ' ਦੇ ਗੁਰਵਾਕ ਅਨੁਸਾਰ ਸਤਿਗੁਰੂ ਦੇ ਸੱਚੇ ਸਪੁੱਤਰ ਹੋ ਨਿੱਬੜੇ। ਖਾਲਸਾ ਪੰਥ ਨੂੰ ਇਸ ਗੱਲ ਉੱਤੇ ਭਰਪੂਰ ਮਾਣ ਅਤੇ ਫ਼ਖ਼ਰ ਹੈ ਕਿ ਗੁਰੂ ਸਾਹਿਬਾਨ, ਸਾਹਿਬਜ਼ਾਦਿਆਂ ਤਥਾ ਗੁਰੂ ਦੇ ਦੂਲੇ ਮਰਜੀਵੜੇ ਸਿੰਘਾਂ, ਸਿੰਘਣੀਆਂ ਅਤੇ ਭੁਝੰਗੀਆਂ ਨੇ ਭਾਰਤ ਦੀ ਅਜ਼ਾਦੀ, ਧਰਮ, ਗੌਰਵ ਅਤੇ ਹੋਂਦ-ਹਸਤੀ ਹਿਤ ਬੇਮਿਸਾਲ ਕੁਰਬਾਨੀਆਂ ਕਰ ਕੇ ਦੁਨੀਆ ਦੇ ਇਤਿਹਾਸ ਵਿਚ ਆਪਣੇ ਪਵਿੱਤਰ ਖ਼ੂਨ ਨਾਲ ਲਿਖ ਕੇ ਨਿਵੇਕਲੇ, ਅਜੋੜ ਅਤੇ ਸੁਨਹਿਰੇ ਪੰਨੇ ਜੋੜ ਦਿੱਤੇ। ਇਹ ਤ੍ਰਾਸਦੀ ਭਰਪੂਰ ਅਤੇ ਦੁਖਦਾਇਕ ਗੱਲ ਹੈ ਕਿ ਭਾਰਤੀ ਹਾਕਮਾਂ/ਸਰਕਾਰਾਂ ਨੇ ਖਾਲਸਾ ਪੰਥ ਨੂੰ ਕਦੇ ਵੀ ਬਣਦਾ ਮਾਣ-ਸਨਮਾਨ ਨਹੀਂ ਦਿੱਤਾ ਸਗੋਂ ਹਮੇਸ਼ਾਂ ਹੀ ਨਫ਼ਰਤ ਅਤੇ ਸ਼ੱਕੀ ਨਜ਼ਰਾਂ ਨਾਲ ਹੀ ਵੇਖਿਆ ਹੈ ਅਤੇ ਪੈਰ-ਪੈਰ ਉੱਤੇ ਬੇਇਨਸਾਫ਼ੀ, ਵਿਤਕਰਾ, ਜਬਰ ਅਤੇ ਜ਼ੁਲਮ ਅਤੇ ਸਿੱਖ ਧਰਮ ਵਿਚ ਬੇਲੋੜੀ ਦਖ਼ਲ-ਅੰਦਾਜ਼ੀ ਅਤੇ ਧੱਕਾ ਹੀ ਕੀਤਾ ਹੈ। ਪਰੰਤੂ ਖਾਲਸਾ ਪੰਥ ਹਮੇਸ਼ਾਂ ਹੀ ਗੁਰੂ ਸਾਹਿਬਾਨ ਵੱਲੋਂ ਵਿਖਾਏ ਦੇਸ਼-ਭਗਤੀ, ਨੇਕੀ, ਪਰਉਪਕਾਰ, ਕੁਰਬਾਨੀ ਅਤੇ ਤਿਆਗ ਦੇ ਰਸਤੇ ਹੀ ਸਾਬਤ-ਕਦਮੀ, ਦ੍ਰਿੜ੍ਹਤਾ ਅਤੇ ਸਿਦਕਦਿਲੀ ਨਾਲ ਚੱਲਿਆ ਹੈ ਅਤੇ ਇਸ ਨੇ ਆਪਣੀਆਂ ਮਹਾਨ ਪਰੰਪਰਾਵਾਂ ਅਤੇ ਸ਼ਾਨਾਂਮੱਤੀਆਂ ਰਵਾਇਤਾਂ ਨੂੰ ਕਾਇਮ ਹੀ ਨਹੀਂ ਰੱਖਿਆ ਸਗੋਂ ਇਨ੍ਹਾਂ ਨੂੰ ਚਾਰ ਚੰਨ ਲਾਏ ਹਨ।

ਗੁਰਦੁਆਰਾ ਸੁਧਾਰ ਲਹਿਰ ਨੇ ਜਿੱਥੇ ਗੁਰਦੁਆਰਾ ਸਾਹਿਬਾਨ ਨੂੰ ਮਹੰਤਾਂ ਦੇ ਕਬਜ਼ੇ ਵਿੱਚੋਂ ਅਜ਼ਾਦ ਕਰਵਾਇਆ, ਉੱਥੇ ਅੰਗਰੇਜ਼ ਸਰਕਾਰ ਨੂੰ ਵਾਰ-ਵਾਰ ਝੁਕਾ ਕੇ ਕਮਜ਼ੋਰ ਕੀਤਾ ਅਤੇ ਭਾਰਤ ਦੀ ਅਜ਼ਾਦੀ ਦੀ ਲਹਿਰ ਨੂੰ ਮਹੱਤਵਪੂਰਨ ਬਲ ਪ੍ਰਦਾਨ ਕੀਤਾ। ਇਹ ਸਰਕਾਰ ਅੰਗਰੇਜ਼ੀ ਦੀ ਹੋਂਦ-ਹਸਤੀ ਨੂੰ ਸਿੱਧੀ ਚੁਣੌਤੀ ਸੀ। ਸਿੰਘ ਸ਼ਹੀਦਾਂ ਨੂੰ ਇਉਂ ਰਾਜ-ਸ਼ਕਤੀ ਨਾਲ ਟੱਕਰ ਲੈਣ ਦਾ ਰਾਹ ਸ੍ਰੀ ਗੁਰੂ ਅਰਜਨ ਦੇਵ ਜੀ ਅਤੇ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਦੀਆਂ ਸ਼ਹੀਦੀਆਂ ਨੇ ਦਿਖਾਇਆ। ਇਹੋ ਕਾਰਨ ਸੀ ਕਿ ਉਸ ਸਮੇਂ ਸ੍ਰੀ ਮਦਨ ਮੋਹਨ ਮਾਲਵੀਆ ਨੇ ਖੁਦ ਸ਼ਾਂਤਮਈ ਸਿੰਘਾਂ ਦੀਆਂ ਸ਼ਹੀਦੀਆਂ ਹੁੰਦੀਆਂ ਵੇਖ ਕੇ ਐਲਾਨ ਕਰ ਦਿੱਤਾ ਸੀ ਕਿ ਜੇਕਰ ਭਾਰਤ ਨੂੰ ਅਜ਼ਾਦ ਕਰਾਉਣਾ ਹੈ ਤਾਂ ਹਰ ਘਰ ਵਿਚ ਇਕ-ਇਕ ਬੱਚੇ ਨੂੰ ਸਿੰਘ ਸਜਾਇਆ ਜਾਵੇ। ਇਸੇ ਤਰ੍ਹਾਂ ਚਾਬੀਆਂ ਦੇ ਮੋਰਚੇ ਦੀ ਇਤਿਹਾਸਿਕ ਜਿੱਤ ਉਪਰੰਤ ਮਹਾਤਮਾ ਗਾਂਧੀ ਨੇ ਵੀ ਤਾਰ ਘੱਲ ਕੇ ਸਿੱਖ ਕੌਮ ਨੂੰ ਹਾਰਦਿਕ ਮੁਬਾਰਕਬਾਦ ਦਿੰਦਿਆਂ ਇਸ ਜਿੱਤ ਨੂੰ ਭਾਰਤ ਦੀ ਅਜ਼ਾਦੀ ਦੀ ਲੜਾਈ ਵਿਚ ਪਹਿਲੀ ਜਿੱਤ ਕਰਾਰ ਦਿੱਤਾ ਸੀ। ਭਾਰਤ ਦੀ ਅਜ਼ਾਦੀ ਦੇ ਸਮੁੱਚੇ ਸੰਘਰਸ਼ ਦੌਰਾਨ ਸਿੱਖ ਕੌਮ ਨੇ ੮੦% ਤੋਂ ਵੱਧ ਕੁਰਬਾਨੀਆਂ ਦਿੱਤੀਆਂ ਅਤੇ ਬੇਹਿਸਾਬ ਜ਼ੁਰਮਾਨੇ ਭਰੇ ਅਤੇ ਕੁਰਕੀਆਂ ਕਰਵਾਈਆਂ, ਪਰ ਸੰਘਰਸ਼ ਤੋਂ ਮੂੰਹ ਨਹੀਂ ਮੋੜਿਆ ਸਗੋਂ ਅਗਰਸਰ ਹੋ ਕੇ ਸਾਰਾ ਸੰਘਰਸ਼

ਲੜਿਆ। ਰਾਜਸੱਤਾ ਦੀ ਤਬਦੀਲੀ ਸਮੇਂ ਕਈ ਮਹੀਨੇ ਜਿਸ ਤਰ੍ਹਾਂ ਪੰਜਾਬੀਆਂ ਅਤੇ ਸਿੱਖਾਂ ਦਾ ਕਤਲ-ਏ-ਆਮ, ਲੁੱਟ ਅਤੇ ਬੇਪਤੀ ਹੋਈ; ਉਨ੍ਹਾਂ ਜ਼ਖ਼ਮਾਂ ਨੂੰ ਭਰਨ ਲਈ ਪਤਾ ਨਹੀਂ ਕਿਤਨਾ ਸਮਾਂ ਲੱਗੇਗਾ! ਇਹ ਜ਼ਖ਼ਮ ਲਗਾਤਾਰ ਰਿਸ ਰਹੇ ਹਨ, ਸਗੋਂ ੧੯੮੪ ਈ: ਵਿਚ ਸ੍ਰੀ ਅਕਾਲ ਤਖਤ ਸਾਹਿਬ ਨੂੰ ਢਹਿ-ਢੇਰੀ ਕਰਨ ਅਤੇ ਤਿੰਨ ਦਿਨ ਦੇਸ਼ ਦੇ ਵੱਖ-ਵੱਖ ਸ਼ਹਿਰਾਂ ਵਿਚ ਸਿੱਖਾਂ ਦੇ ਸਮੂਹਿਕ ਕਤਲ-ਏ-ਆਮ ਅਤੇ ਲੁੱਟ-ਕੁੱਟ ਅਤੇ ਤਕਰੀਬਨ ੧੫ ਸਾਲ ਇਕ ਡੂੰਘੀ ਸਾਜ਼ਿਸ਼ ਅਧੀਨ ਸਿੱਖ ਨੌਜਵਾਨਾਂ ਨੂੰ ਅੱਤਵਾਦੀ ਅਤੇ ਵੱਖਵਾਦੀ ਗਰਦਾਨ ਕੇ ਉਨ੍ਹਾਂ ਦੇ ਖ਼ੂਨ ਦੀ ਹੋਲੀ ਖੇਡੀ ਗਈ, ਉਸ ਨਾਲ ਇਹ ਜ਼ਖ਼ਮ ਮੁੜ ਹਰੇ ਹੋ ਗਏ ਹਨ। ਇਨ੍ਹਾਂ ਸਿੱਖ ਕੌਮ-ਵਿਰੋਧੀ ਸ਼ਕਤੀਆਂ ਨੇ ਅੰਗਰੇਜ਼ਾਂ ਵਾਲੇ ਪੈਂਤੜੇ ਅਪਣਾਉਣੇ ਸ਼ੁਰੂ ਕੀਤੇ ਹੋਏ ਹਨ ਜਿਸ ਅਧੀਨ ਮਹੰਤਾਂ, ਡੇਰੇਦਾਰਾਂ, ਮੀਡੀਆ ਦੇ ਇਕ ਵਰਗ ਵੱਲੋਂ ਕਈ ਅਖੌਤੀ ਸਿੱਖ ਸੰਪਰਦਾਵਾਂ, ਸੰਸਥਾਵਾਂ, ਕਾਲਜਾਂ, ਯੂਨੀਵਰਸਿਟੀਆਂ ਵਿਚ ਸਿੱਖੀ ਸਰੂਪ ਵਿਚ ਵਿਚਰ ਕੇ ਅਖੌਤੀ ਸਿੱਖ ਬੁੱਧੀਜੀਵੀਆਂ ਰਾਹੀਂ ਸਿੱਖ ਫ਼ਸਲਫ਼ੇ, ਸਿਧਾਂਤ, ਮਰਯਾਦਾ, ਇਤਿਹਾਸ, ਪਰੰਪਰਾਵਾਂ, ਰਵਾਇਤਾਂ ਅਤੇ ਮਹਾਨ ਵਿਰਾਸਤ ਬਾਰੇ ਢੇਰ ਸਾਰੇ ਸ਼ੰਕੇ ਅਤੇ ਭੰਬਲਭੂਸੇ ਖੜ੍ਹੇ ਕੀਤੇ ਜਾ ਰਹੇ ਹਨ। ਟੈਲੀਵੀਜ਼ਨ ਚੈਨਲਾਂ ਰਾਹੀਂ ਸਿੱਖੀ ਸਰੂਪ ਅਤੇ ਸਿਧਾਂਤ ਨੂੰ ਕਰੂਪ ਅਤੇ ਹਾਸੋਹੀਣੇ ਚਿਤਰ ਕੇ ਮਖੌਲ ਉਡਾਇਆ ਜਾ ਰਿਹਾ ਹੈ। ਉਧਰ ਸਿੱਖ ਕੌਮ ਦਾ ਵੱਡਾ ਹਿੱਸਾ ਪਦਾਰਥਵਾਦ, ਥੋੜ੍ਹਚਿਰੀ ਲੰਗੜੀ ਸ਼ਕਤੀ ਅਤੇ ਬਣਾਉਟੀ ਸੁੰਦਰਤਾ, ਨੰਗੇਜਵਾਦ, ਅਸ਼ਲੀਲਤਾ ਅਤੇ ਨਸ਼ਿਆਂ ਦੀ ਦੌੜ ਵਿਚ ਅੰਨ੍ਹੇਵਾਹ ਲੱਗ ਕੇ ਸਿੱਖੀ ਲਈ ਖੜ੍ਹੇ ਕੀਤੇ ਗਏ ਅਨੇਕਾਂ ਖ਼ਤਰਿਆਂ ਵਿਚ ਚੋਖਾ ਵਾਧਾ ਕਰ ਰਿਹੈ। ਸਿੱਖ ਕੌਮ ਵਿਰੋਧੀ-ਸ਼ਕਤੀਆਂ ਵੱਲੋਂ ਪੰਜਾਬ ਵਿਚ ਨਸ਼ਿਆਂ ਦੇ ਦਰਿਆ ਚਲਾ ਕੇ ਪੰਜਾਬ ਦੀ ਜਨਤਾ ਅਤੇ ਖਾਸ ਕਰਕੇ ਜੁਆਨੀ ਨੂੰ ਨਕਾਰਾ ਅਤੇ ਬਲਹੀਣ ਕੀਤਾ ਜਾ ਰਿਹਾ ਹੈ। ਅਜਿਹਾ ਸਭ ਕੁਝ ਡੂੰਘੀ ਸਾਜ਼ਿਸ਼ ਅਧੀਨ ਹੀ ਕੀਤਾ ਜਾ ਰਿਹਾ ਹੈ। ਕਿਸੇ ਜੰਗਜੂ ਫੌਜ ਦੇ ਚੁਫੇਰਿਓਂ ਘਿਰੇ ਹੋਣ ਵਾਂਗ ਅੱਜ ਸਿੱਖ ਕੌਮ ਚੁਫੇਰਿਓਂ ਘਿਰ ਚੁੱਕੀ ਹੈ ਅਤੇ ਇਸ ਦੀ ਹੋਂਦ ਅਤੇ ਹਸਤੀ ਨੂੰ ਗੰਭੀਰ ਖ਼ਤਰਾ ਬਣਿਆ ਹੋਇਆ ਹੈ। ਭਾਈ ਕਰਮ ਸਿੰਘ-ਭਾਈ ਪ੍ਰਤਾਪ ਸਿੰਘ ਨੇ ਤਾਂ ਅੰਗਰੇਜ਼ ਦੀ ਰੇਲ-ਗੱਡੀ ਹੇਠ ਆਪਣੇ ਸੀਸ ਭੇਟ ਕਰ ਕੇ ਜਿੱਥੇ ਸਿੱਖੀ ਸਿਦਕ ਨੂੰ ਪਕੇਰਾ ਅਤੇ ਉਚੇਰਾ ਕੀਤਾ, ਉੱਥੇ ਅੰਗਰੇਜ਼ ਰਾਜ ਦੇ ਕਫਨ ਵਿਚ ਕਿੱਲ ਠੋਕਦਿਆਂ ਭਾਰਤ ਦੀ ਅਜ਼ਾਦੀ ਦੀ ਲਹਿਰ ਨੂੰ ਮਜ਼ਬੂਤੀ ਬਖ਼ਸ਼ ਦਿੱਤੀ। ਪਰੰਤੂ ਕੀ ਅਸੀਂ ਜਾਗਾਂਗੇ? ਅਵੇਸਲਣੇਪਣ ਨੂੰ ਛੱਡਾਂਗੇ? ਆਪਣੇ ਮੂਲ ਪ੍ਰਤੀ ਸਜੱਗ ਹੋਵਾਂਗੇ? ਆਪਣੀ ਨੌਜੁਆਨ ਪੀੜ੍ਹੀ ਨੂੰ ਸਾਂਭਾਂਗੇ? ਆਪਣੇ ਨਿਆਰੇ ਸਰੂਪ, ਸ਼ਕਤੀ, ਹਸਤੀ, ਧਾਰਮਿਕਤਾ, ਸਿਧਾਂਤ ਅਤੇ ਵਿਰਾਸਤ ਨੂੰ ਕਾਇਮ ਰੱਖਣ ਲਈ ਉੱਦਮ ਕਰਾਂਗੇ? ਜਾਂ ਫਿਰ 'ਚੁਰਾਸੀ' ਦੀ ਚਕਾਚੌਂਧ ਵਿਚ ਗੁਆਚ ਜਾਵਾਂਗੇ ਜਿਵੇਂ ਮੈਸੋਪੋਟਾਮੀਆਂ ਅਤੇ ਬੇਬੇਲੋਨੀਆਂ ਦੀਆਂ ਸਭਿਆਤਾਵਾਂ ਸਫੇ-ਹਸਤੀ ਜਹਾਨ ਤੋਂ ਸਮਾਪਤ ਹੋ

ਗਈਆਂ। ਅਜੇ ਸਮਾਂ ਹੈ। ਸੰਭਾਲਣ ਦੀ ਲੋੜ ਹੈ। ਆਓ! ਮਿਲ-ਬੈਠ ਕੇ, ਵਿਚਾਰ ਕੇ, ਏਕਤਾ ਅਤੇ ਇਕਸਾਰਤਾ ਪੈਦਾ ਕਰ ਕੇ ਹੰਭਲਾ ਮਾਰੀਏ। ਪੰਥਕ ਸਫਾਂ ਵਿਚ ਛੁਪੇ ਹੋਏ ਅੰਦਰਲੇ ਦੁਸ਼ਮਣ ਨੂੰ ਪਛਾਣੀਏ ਅਤੇ ਪਛਾੜੀਏ। ਬਾਹਰਲਾ ਦੁਸ਼ਮਣ ਤਾਂ ਕਦੀ ਵੀ ਸਿੱਖ ਕੌਮ ਦਾ ਕੁਝ ਵਿਗਾੜ ਹੀ ਨਹੀਂ ਸਕਿਆ ਸਗੋਂ ਜਿਉਂ-ਜਿਉਂ ਬਾਹਰਲਿਆਂ ਜਬਰ, ਜ਼ੁਲਮ ਅਤੇ ਜ਼ਾਲਮਤਾ ਦਾ ਦੌਰ ਚਲਾਇਆ ਗਿਆ ਸਿੱਖ ਕੌਮ ਹਮੇਸ਼ਾਂ ਹੀ ਜੇਤੂ ਹੋ ਕੇ ਕੁਠਾਲੀ ਰਾਹੀਂ ਲੰਘੇ ਸੋਨੇ ਵਾਂਗੂ ਸ਼ੁੱਧ ਸਰੂਪ ਅਤੇ ਸ਼ਕਤੀ ਵਿਚ ਸੁਰਖ਼ਰੂ ਹੋ ਕੇ ਨਿਕਲੀ ਹੈ। ਜਰਵਾਣਿਆਂ ਦੇ ਜਬਰ-ਜ਼ੁਲਮ ਵਿਰੁੱਧ ਜੂਝਣ ਵਾਲੇ ਸਿੰਘਾਂ ਨੇ ਤਾਂ ਹੀ ਇਉਂ ਸਿੱਖੀ ਸਿਦਕ, ਦ੍ਰਿੜ੍ਹਤਾ ਅਤੇ ਨਿਰਭੈਤਾ ਨਾਲ ਆਖਣਾ ਸ਼ੁਰੂ ਕੀਤਾ ਸੀ:

*ਮਨੂੰ ਅਸਾਡੀ ਦਾਤਰੀ, ਅਸੀਂ ਮਨੂੰ ਦੇ ਸੋਏ॥*
*ਜਿਉਂ ਜਿਉਂ ਮਨੂੰ ਵੱਢਦਾ, ਅਸੀਂ ਦੂਣ ਸਵਾਏ ਹੋਏ॥*

ਜਿਹੜੇ ਸ਼ਹੀਦ ਹੋ ਜਾਂਦੇ, ਉਨ੍ਹਾਂ ਨੂੰ ਵਾਹਿਗੁਰੂ ਦਾ ਭਾਣਾ ਸਮਝ ਕੇ ਅਗਲੀ ਚੁਣੌਤੀ ਨਾਲ ਜੂਝਣ ਅਤੇ ਕੁਰਬਾਨੀ ਦੇਣ ਹਿਤ ਤਿਆਰ ਹੋ ਜਾਂਦੇ। ਇਹ ਸਾਡਾ ਸ਼ਾਨਾਂਮੱਤਾ ਇਤਿਹਾਸ ਹੈ। ਸੱਚਮੁੱਚ ਹੀ ਸ਼ਹੀਦ ਭਾਈ ਕਰਮ ਸਿੰਘ ਅਤੇ ਭਾਈ ਪ੍ਰਤਾਪ ਸਿੰਘ ਨੇ ਆਪਣੀਆਂ ਮਹਾਨ ਸ਼ਹੀਦੀਆਂ ਨਾਲ ਸਿੱਖ ਇਤਿਹਾਸ ਨੂੰ ਚਾਰ ਚੰਨ ਲਾ ਦਿੱਤੇ ਤੇ ਅੰਗਰੇਜ਼ਾਂ ਦੇ ਸ਼ਾਹੀ ਮਹੱਲ ਦੇ ਥੰਮ੍ਹ ਹਿਲਾ ਦਿੱਤੇ। ਉਹ ਖਾਲਸਾ ਪੰਥ ਦੇ ਮਹੱਲ ਨੂੰ ਹੋਰ ਮਜ਼ਬੂਤ ਕਰ ਗਏ। ਸਿੰਘਾਂ ਦੀਆਂ ਅਣਗਿਣਤ ਸ਼ਹੀਦੀਆਂ ਅਤੇ ਕੁਰਬਾਨੀਆਂ ਦਾ ਨਤੀਜਾ ਹੀ ਹੈ ਕਿ ਜਿਨ੍ਹਾਂ ਦੇ ਰਾਜ ਵਿਚ ਸੂਰਜ ਨਹੀਂ ਸੀ ਛੁਪਦਾ, ਉਨ੍ਹਾਂ ਨੂੰ ਸਮੁੰਦਰੋਂ ਪਾਰ ਕਰ ਕੇ, ਭਾਰਤੀਆਂ ਨੂੰ ੧੧੯੨ ਈ: ਵਿਚ ਖੁੱਸੀ ਅਜ਼ਾਦੀ ਮੁੜ ੧੫ ਅਗਸਤ, ੧੯੪੭ ਈ: ਨੂੰ ਪ੍ਰਾਪਤ ਹੋ ਗਈ:

*"ਸ਼ਹੀਦ ਕੀ ਜੋ ਮੌਤ ਹੈ ਵੋਹ ਕੌਮ ਕੀ ਹਯਾਤ ਹੈ।*
*ਹਯਾਤ ਤੋ ਹਯਾਤ ਹੈ ਵੋਹ ਮੌਤ ਭੀ ਹਯਾਤ ਹੈ।"*

■

## ਸਿੱਖ ਮਿਸ਼ਨ ਉਤਰਾਖੰਡ ਵੱਲੋਂ ਅੰਮ੍ਰਿਤ-ਸੰਚਾਰ ਸਮਾਗਮ

ਭਾਈ ਹਰਜਿੰਦਰ ਸਿੰਘ, ਇੰਚਾਰਜ ਸਿੱਖ ਮਿਸ਼ਨ, ਉਤਰਾਖੰਡ, ਕਾਸ਼ੀਪੁਰ ਅਤੇ ਪ੍ਰਚਾਰਕ ਭਾਈ ਮਨਜੀਤ ਸਿੰਘ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਗੁਰਦੁਆਰਾ ਸ੍ਰੀ ਨਾਨਕਮਤਾ ਸਾਹਿਬ ਵਿਖੇ ਸ. ਰਣਜੀਤ ਸਿੰਘ, ਮੈਨੇਜਰ ਦੇ ਸਹਿਯੋਗ ਨਾਲ ਮਈ ਤੋਂ ਅਗਸਤ, ੨੦੧੪ ਤਕ ਹੋਏ ਮਹੀਨੇਵਾਰ ਅੰਮ੍ਰਿਤ-ਸੰਚਾਰ ਸਮਾਗਮਾਂ ਵਿਚ ਕੁੱਲ ੯੯ ਪ੍ਰਾਣੀ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕਰ ਕੇ ਗੁਰੂ ਵਾਲੇ ਬਣੇ।

# ਪੰਡਿਤ ਤਾਰਾ ਸਿੰਘ ਨਰੋਤਮ ਦੀ ਗੁਰਬਾਣੀ ਵਿਆਖਿਆ ਪ੍ਰਤੀ ਪਹੁੰਚ

*-ਡਾ. ਪਰਮਜੀਤ ਸਿੰਘ 'ਮਾਨਸਾ'**

ਪੰਡਿਤ ਤਾਰਾ ਸਿੰਘ ਨਰੋਤਮ ਨਿਰਮਲ ਭੇਖ ਦੇ ਇਕ ਮਹਾਨ ਵਿਦਵਾਨ ਹੋਏ ਹਨ। ਆਪ ਜੀ ਕ੍ਰਾਂਤੀਕਾਰੀ, ਦਲੇਰ ਅਤੇ ਵਿਦਵਾਨ ਲਿਖਾਰੀਆਂ ਵਿੱਚੋਂ ਸਨ। ਗੁਰਮਤਿ ਸੰਬੰਧੀ ਮੁੱਢਲੀ ਸਮੱਗਰੀ ਪੰਡਿਤ ਤਾਰਾ ਸਿੰਘ ਦੀਆਂ ਪੁਸਤਕਾਂ ਤੋਂ ਹੀ ਪ੍ਰਾਪਤ ਹੁੰਦੀ ਹੈ।

ਪੰਡਿਤ ਤਾਰਾ ਸਿੰਘ ਨਰੋਤਮ ਦਾ ਜਨਮ ਸੰਨ ੧੮੨੨ ਈ: (ਸੰਮਤ ੧੮੭੮ ਬਿ:) ਵਿਚ ਗੁਰਦਾਸਪੁਰ ਜ਼ਿਲ੍ਹੇ ਦੇ ਪਿੰਡ ਕਾਲਮਾਂ ਵਿਚ ਹੋਇਆ। ਇਹ ਪਿੰਡ ਕਾਦੀਆਂ ਸਟੇਸ਼ਨ ਤੋਂ ਲੱਗਭਗ ਤਿੰਨ ਕੁ ਕਿਲੋਮੀਟਰ ਦੀ ਵਿੱਥ 'ਤੇ ਸਥਿਤ ਹੈ। ਆਪ ਜੀ ਨੂੰ ਗੁਰਮਤਿ ਸੰਬੰਧੀ ਲਾਗ ਆਪਣੇ ਮਾਤਾ ਪਿਤਾ ਤੋਂ ਲੱਗੀ। ਆਪ ਜੀ ਦੇ ਘਰ ਸੰਤਾਂ-ਮਹਾਂਪੁਰਸ਼ਾਂ ਦਾ ਆਉਣਾ ਜਾਣਾ ਰਹਿੰਦਾ ਸੀ। ਮਹਾਂਪੁਰਸ਼ਾਂ ਦੀ ਸਤਿਸੰਗਤ ਦੇ ਕਾਰਨ ਆਪ ਜੀ ਦੇ ਮਨ 'ਤੇ ਗੁਰਮਤਿ ਦਾ ਗਹਿਰਾ ਪ੍ਰਭਾਵ ਪਿਆ। ਆਪ ਜੀ ੧੯ ਕੁ ਵਰ੍ਹਿਆਂ ਦੀ ਆਯੂ ਵਿਚ ਘਰ-ਬਾਰ ਛੱਡ ਕੇ ਕੁਰਾਲੇ ਪਿੰਡ ਗਿੜਵੜੀ ਸੰਪਰਦਾ ਦੇ ਡੇਰੇ ਵਿਚ ਆ ਸ਼ਾਮਲ ਹੋਏ। ਆਪ ਨੇ ਪੰਡਿਤ ਗੁਲਾਬ ਸਿੰਘ ਜੀ ਹੋਰਾਂ ਪਾਸੋਂ ਗੁਰੂ ਦੀਖਿਆ ਅਤੇ ਸਿੱਖਿਆ ਪ੍ਰਾਪਤ ਕੀਤੀ। ਇੱਥੋਂ ਹੀ ਆਗਿਆ ਲੈ ਕੇ ਸ੍ਰੀ ਅੰਮ੍ਰਿਤਸਰ ਚਲੇ ਗਏ, ਉੱਥੇ ਗੁਰਮਤਿ ਸੰਬੰਧੀ ਗਿਆਨ ਪ੍ਰਾਪਤ ਕੀਤਾ। ਇੱਥੋਂ ਕਾਸ਼ੀ ਵਿਖੇ ਚਲੇ ਗਏ, ਉੱਥੇ ਸੰਸਕ੍ਰਿਤ ਦੀ ਵਿੱਦਿਆ ਪ੍ਰਾਪਤ ਕੀਤੀ। ਆਪ ਜੀ ਬੰਗਾਲ ਵਿਖੇ ਨਾਦੀਆਂ ਵਿਖੇ ਪਹੁੰਚੇ, ਜਿੱਥੇ ਆਪ ਜੀ ਨੇ ਖਟ ਸ਼ਾਸਤਰਾਂ ਸੰਬੰਧੀ ਭਰਪੂਰ ਜਾਣਕਾਰੀ ਪ੍ਰਾਪਤ ਕੀਤੀ। ਸੰਨ ੧੮੬੧ ਈ: ਵਿਚ ਆਪ ਜੀ ਹਰਿਦੁਆਰ ਵਿਖੇ ਅਰਧ ਕੁੰਡੀ ਦੇ ਅਵਸਰ 'ਤੇ ਪਹੁੰਚੇ। ਇੱਥੇ ਹੀ ਆਪ ਜੀ ਦਾ ਮਿਲਾਪ ਮਹਾਰਾਜਾ ਪਟਿਆਲਾ ਸ. ਨਰਿੰਦਰ ਸਿੰਘ ਨਾਲ ਹੋਇਆ, ਜੋ ਆਪ ਜੀ ਨੂੰ ਬਹੁਤ ਸ਼ਾਨ-ਓ-ਸ਼ੌਕਤ ਨਾਲ ਪਟਿਆਲੇ ਲੈ ਆਏ। ਇੱਥੇ ਹੀ ਆਪ ਜੀ ਨੇ ਗੁਰਬਾਣੀ ਦੀ ਵਿਆਖਿਆ ਦਾ ਕਾਰਜ ਅਰੰਭਿਆ। ਪਟਿਆਲਾ ਵਿਖੇ ਆਪ ਜੀ ਨੂੰ ਹਰ ਪ੍ਰਕਾਰ ਦੀ ਸੁਖ-ਸਹੂਲਤ ਪ੍ਰਾਪਤ ਸੀ। ਇੱਥੇ ਹੀ ਆਪ ਜੀ ਸੰਨ ੧੮੬੧ ਈ: ਤੋਂ ਲੈ ਕੇ ਸੰਨ ੧੮੯੧ ਈ: ਤਕ ਲਗਾਤਾਰ ਤੀਹ ਸਾਲ ਤਕ ਗੁਰਬਾਣੀ ਵਿਆਖਿਆ ਦਾ ਕੰਮ ਕਰਦੇ ਰਹੇ।

ਭਾਈ ਕਾਨ੍ਹ ਸਿੰਘ ਨਾਭਾ ਨੇ ਆਪ ਜੀ ਦੁਆਰਾ ਲਿਖੀਆਂ ਪੁਸਤਕਾਂ ਦੀ ਸੂਚੀ ਇਸ ਪ੍ਰਕਾਰ ਦਿੱਤੀ ਹੈ:

੧. ਮੋਕਸ਼ ਪੰਥ ਪ੍ਰਕਾਸ਼ ੧੯੨੨ ਬਿਕ੍ਰਮੀ ੧੮੬੫ ਈ:

**੫੬੩-ਸੀ, ਟਾਈਪ-II, ਰੇਲ ਕੋਚ ਫੈਕਟਰੀ, ਕਪੂਰਥਲਾ। ਮੋ: +੯੧੯੯੮੮੩-੫੧੯੯੦*

| | | |
|---|---|---|
| ੨. ਸੁਰੁਤਰ ਕੋਸ਼ | ੧੯੨੩ ਬਿਕ੍ਰਮੀ | ੧੮੬੬ ਈ: |
| ੩. ਗੁਰਮਤਿ ਨਿਰਣਯ ਸਾਗਰ | ੧੯੩੪ ਬਿਕ੍ਰਮੀ | ੧੮੭੭ ਈ: |
| ੪. ਅਕਾਲ ਮੂਰਤਿ ਪ੍ਰਦਰਸ਼ਨ | ੧੯੩੫ ਬਿਕ੍ਰਮੀ | ੧੮੭੮ ਈ: |
| ੫. ਗੁਰੂ ਵੰਸ਼ ਤਰ ਦਰਪਣ | ੧੯੩੫ ਬਿਕ੍ਰਮੀ | ੧੮੭੮ ਈ: |
| ੬. ਟੀਕਾ ਜਪੁ ਜੀ, ਰਹਰਾਸਿ, ਸੋਹਿਲਾ ਅਤੇ ਸ਼ਬਦ ਹਜ਼ਾਰੇ | ੧੯੩੬ ਬਿਕ੍ਰਮੀ | ੧੮੮੦ ਈ: |
| ੭. ਟੀਕਾ ਭਗਤ ਬਾਣੀ | ੧੯੩੯ ਬਿਕ੍ਰਮੀ | ੧੮੮੨ ਈ: |
| ੮. ਗੁਰ ਤੀਰਥ ਸੰਗ੍ਰਹਿ | ੧੯੪੦ ਬਿਕ੍ਰਮੀ | ੧੮੮੩ ਈ: |
| ੯. ਟੀਕਾ ਸ੍ਰੀ ਰਾਗ | ੧੯੪੨ ਬਿਕ੍ਰਮੀ | ੧੮੮੫ ਈ: |
| ੧੦. ਗੁਰੂ ਗਿਰਾਰਥ ਕੋਸ਼ | ੧੯੪੬ ਬਿਕ੍ਰਮੀ | ੧੮੮੯ ਈ: |

ਡਾ. ਰਤਨ ਸਿੰਘ (ਜੱਗੀ) ਨੇ ਉਨ੍ਹਾਂ ਦੀਆਂ ਲਿਖਤਾਂ ਦੀ ਗਿਣਤੀ ੧੩ ਦੱਸੀ ਹੈ। ਮਹੰਤ ਗੁਰਦੀਪ ਸਿੰਘ ਕੇਸਰੀ ਨੇ ੧੯ ਦੱਸੀ ਹੈ। ਸ. ਸ਼ਮਸ਼ੇਰ ਸਿੰਘ ਅਸ਼ੋਕ ਲਿਖਦੇ ਹਨ ਕਿ ਉਨ੍ਹਾਂ ਦੀਆਂ ਲਿਖਤਾਂ ਦੀ ਗਿਣਤੀ ੨੧ ਸੀ। ਪੰਡਿਤ ਤਾਰਾ ਸਿੰਘ ਨਰੋਤਮ ਗੁਰਤੀਰਥ ਸੰਗ੍ਰਹਿ ਵਿਚ ਆਪਣੀਆਂ ਲਿਖਤਾਂ ਸੰਬੰਧੀ ਜਾਣਕਾਰੀ ਦਿੰਦੇ ਹਨ:

ਸੰਮਤ ੧੯੨੨ ਕੀ ਮੱਘਰ ਸੁਦੀ ਪੁੰਨਯਾਂ ਕੋ ਦ੍ਵਾਦਸ ਸਹੰਸ੍ਰ ਮੋਖ ਪੰਥ ਪ੍ਰਕਾਸ਼ ਤੇ ਤਿਲਕ ਕਾ ਪ੍ਰਕਾਸ਼ ਹੁਆ। ਪਸ਼ਚਾਤ ਅਮਰ ਮੇਦਨੀ ਕੋਸ਼ੋਂ ਸੇ ਦਸ ਸਹੰਸ੍ਰ ਨਾਮ ਸੰਗ੍ਰਹਿ ਕਰ ੧੯੨੩ ਕੀ ਕੱਤਕ ਸੂਦੀ ਪੁੰਨਿਆ ਕੋ ਚਾਰ ਸਹੰਸ੍ਰ ਸਲੋਕ ਕਾ ਸਬਦ ਸੁਰੂਤਰ ਕੋਸ਼ ਬਣਾ। ਪਸ਼ਚਾਤ ਗ੍ਰੰਥ ਸਾਹਿਬ ਕੇ ਅਰਥ ਬਿਚਾਰ ਕਾ ਪਰਮ ਸਹਾਈ ਖੱਟ ਸਹੰਸ੍ਰ ਆਠ ਸੌ ਸੰਖਿਆ ਗੁਰਮਤ ਨਿਰਣਯ ਸਾਗਰ ਗ੍ਰੰਥ ਸੰਮਤ ੧੯੩੮ ਮੇਂ ਮਾਘ ਵਦੀ ਛਠ ਕੋ ਸਮਾਪਤ ਕੀਆ। ਇਸ ਪਸ਼ਚਾਤ ਬਾਣੀ ਕੇ ਅਰਥੋਂ ਮੇਂ ਪ੍ਰਮਾਣ ਦੇਣੇ ਹੇਤ ਪਾਂਚ ਸੌ ਪਝੱਤਰ ਸਲੋਕ ਸੰਖਿਆ ਪਰੀਖਯਾ ਪਰਕਰਣ ਚਾਰ ਸੌ ਬਾਈ ਸਲੋਕ ਵਾਹਿਗੁਰੂ ਸ਼ਬਦਾਰਥ ਦੋ ਸੌ ਅਠਾਸੀ ਸਲੋਕ ਸੰਖਿਆ ਅਕਾਲ ਮੂਰਤ ਪ੍ਰਦਰਸ਼ਨ ਗੁਰ ਬੰਸਾਵਲੀ ਅਰਥਾਤ ਗੁਰੂ ਬੰਸ ਤਰ ਦਰਪਣ ਯੇਹ ਚਾਰੋਂ ਸੰਮਤ ੧੯੩੫ ਮੇਂ ਸਮਾਪਤ ਕੀਯੇ।

ਜਪੁ, ਰਹਰਾਸਿ, ਆਰਤੀ, ਸੋਹਿਲਾ, ਹਜ਼ਾਰੇ ਸ਼ਬਦੋਂ ਕੀ ਟੀਕਾ ਛੇ ਹਜ਼ਾਰ, ਛੇ ਸੌ ਸੋਲਾਂ ਸਲੋਕ ਸੰਖਿਆ ਸੰਮਤ ੧੯੩੭ ਜੇਠ ਸੂਦੀ ਤ੍ਰੌਦਸੀ ਕੋ ਸਮਾਪਤ ਕਰੀ। ਪਸ਼ਚਾਤ ਅਠਾਰਾਂ ਹਜ਼ਾਰ, ਨੌਂ ਸੌ ਸਾਢੇ ਸਤਵੰਜਾ ਸਲੋਕ ਸੰਖਿਆ ਭਗਤ ਬਾਣੀ ਕੀ ਟੀਕਾ ਸੰਮਤ ੧੯੩੯ ਕੀ ਫੱਗਣ ਵਦੀ ਸ਼ਿਵ ਚਤਰਦਸ਼ੀ ਕੋ ਸਮਾਪਤ ਕਰੀ। ਪਸ਼ਚਾਤ ਸ੍ਰੀ ਗੁਰੂ ਤੀਰਥ ਸੰਗ੍ਰਹਿ ਚਾਰ ਸਹੱਸ੍ਰ ਸਲੋਕ ਸੰਖਿਆ ਸੰਮਤ ੧੯੪੦ ਕੀ ਪੋਹ ਸੁਦੀ ਸਪਤਮੀ ਕੋ ਸਮਾਪਤ ਕਰੀ। ਗ੍ਰੰਥ ਸਾਹਿਬ ਕੇ ਨਾਮੋਂ ਕਾ ਕੋਸ਼ ਤਥਾ ਟੀਕਾ ਭੀ, ਅਲਪ ਰਹੇ ਪ੍ਰਮੇਸ਼ਰ ਕਿਰਪਾ ਸੇ ਪੂਰਨ ਹੋ ਸੰਖਿਆ ਸਹਿਤ ਪ੍ਰਕਾਸ਼ਿਤ ਹੋਂਗੇ

(ਗੁਰ ਤੀਰਥ ਸੰਗ੍ਰਹਿ, ਸਫਾ ੩੩੭-੩੩੮)

ਗੁਰਬਾਣੀ ਦੀ ਵਿਆਖਿਆ ਕਰਨ ਦੀ ਰੀਤ ਗੁਰਬਾਣੀ ਦੀ ਰਚਨਾ ਦੇ ਨਾਲ ਹੀ ਪ੍ਰਾਰੰਭ ਹੋ ਗਈ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦੇਖਣ ਵਿਚ ਆਉਂਦਾ ਹੈ ਕਿ ਗੁਰਬਾਣੀ ਹੀ ਗੁਰਬਾਣੀ ਦੀ ਵਿਆਖਿਆ ਕਰਦੀ ਹੈ। ਗੁਰੂ ਸਾਹਿਬਾਨ ਆਪਣੇ ਸਮੇਂ ਗੁਰਬਾਣੀ ਦੀ ਵਿਆਖਿਆ ਵੀ ਕਰਦੇ ਰਹੇ ਹਨ।

ਗੁਰਬਾਣੀ ਦਾ ਟੀਕਾ ਕਰਨ ਦੀ ਪਰੰਪਰਾ ਭਾਈ ਗੁਰਦਾਸ ਜੀ ਅਤੇ ਸੋਢੀ ਮਿਹਰਬਾਨ ਤੋਂ ਚੱਲ ਪਈ ਸੀ। ਪਰ ਬਾਅਦ ਵਿਚ ਕਈ ਟੀਕਾਕਾਰਾਂ ਨੇ ਲਕੀਰ ਪਿੱਟਣ ਦੇ ਸਿਵਾ ਹੋਰ ਕਿਸੇ ਪ੍ਰਕਾਰ ਦੇ ਗੁਣ ਨਹੀਂ ਵਿਖਾਏ। ਕਈ ਵਾਰ ਅਰਥਾਂ ਦਾ ਅਨਰਥ ਵੀ ਵੇਖਿਆ ਗਿਆ ਹੈ। ਪਰ ਇਸ ਪੱਖੋਂ ਨਰੋਤਮ ਜੀ ਨੇ ਬੜੀ ਸਾਵਧਾਨੀ ਨਾਲ ਆਪਣੇ ਟੀਕੇ ਲਿਖੇ ਹਨ, ਜਿਨ੍ਹਾਂ ਦੀਆਂ ਉਥਾਨਿਕਾ, ਸੰਪ੍ਰਦਾਤਾ, ਵਿਚਾਰ ਨਿਸ਼ਠਤਾ ਬਹੁ ਗਯਤਾ, ਆਦਿ ਵਿਸ਼ੇਸ਼ਤਾਵਾਂ ਹਨ।[2]

ਡਾ. ਰਤਨ ਸਿੰਘ (ਜੱਗੀ), ਪੰਡਿਤ ਤਾਰਾ ਸਿੰਘ ਨਰੋਤਮ (ਜੀਵਨ ਤੇ ਰਚਨਾ)

**ਵਿਆਖਿਆ:** ਪੰਡਿਤ ਤਾਰਾ ਸਿੰਘ ਨਰੋਤਮ 'ਗੁਰਮਤਿ ਨਿਰਣਯ ਸਾਗਰ' ਵਿਚ ਲਿਖਦੇ ਹਨ ਕਿ ਜਿਸ ਬਾਣੀ ਦਾ ਅਰਥ ਨਾ ਹੋਵੇ ਐਸੀ ਬਾਣੀ ਪੜ੍ਹਨ ਦਾ ਕੀ ਲਾਭ ਹੈ, ਜਿਵੇਂ ਬੇੜੀ ਨੂੰ ਚੱਪੂ ਨਾ ਹੋਵੇ, ਉਸ ਬੇੜੀ 'ਤੇ ਚੜ੍ਹਨਾ ਵੀ ਕੀ ਜੋ ਸਾਗਰ ਤੋਂ ਪਾਰ ਨਹੀਂ ਲਗਾ ਸਕਦੀ।[3]

ਪੰਡਿਤ ਤਾਰਾ ਸਿੰਘ ਦੀ ਵਿਆਖਿਆਕਾਰੀ ਆਪ ਜੀ ਦੀ ਮਾਰਮਿਕਤਾ ਤੇ ਵਿਸ਼ੇਸ਼ ਦ੍ਰਿਸ਼ਟੀ ਕਰ ਕੇ ਅਤਿਅੰਤ ਮਹੱਤਵਪੂਰਨ ਹੈ। ਨਰੋਤਮ ਜੀ ਦੇ ਜੀਵਨ ਦਾ ਮੁੱਖ ਮਨੋਰਥ ਗੁਰਬਾਣੀ ਦੀ ਵਿਆਖਿਆ ਕਰਨਾ ਸੀ। ਅੰਗਰੇਜ਼ ਵਿਦਵਾਨ ਟਰੰਪ ਦੁਆਰਾ ਗੁਰਬਾਣੀ ਦੀ ਕੀਤੀ ਗਈ ਅਸ਼ੁੱਧ ਵਿਆਖਿਆ ਤੋਂ ਨਰੋਤਮ ਜੀ ਖੁਸ਼ ਨਹੀਂ ਹੋਏ ਬਲਕਿ ਮਨ ਦੇ ਵਿਚ ਗੁਰਬਾਣੀ ਦੀ ਵਿਆਖਿਆ ਕਰਨ ਦਾ ਸੰਕਲਪ ਧਾਰਨ ਕੀਤਾ ਤਾਂ ਜੁ ਗੁਰਬਾਣੀ ਦੀ ਸਹੀ ਅਤੇ ਸਪੱਸ਼ਟ ਵਿਆਖਿਆ ਹੋ ਸਕੇ। ਨਰੋਤਮ ਜੀ ਗੁਰਬਾਣੀ ਪ੍ਰਤੀ ਵੀ ਸੁਹਿਰਵਾਦੀ ਪਹੁੰਚ ਅਪਣਾਉਂਦੇ ਹਨ। ਉਹ ਗੁਰਬਾਣੀ ਦੀ ਟੀਕਾਕਾਰੀ ਦੀ ਗੱਲ ਕਰਦੇ ਹਨ ਤੇ ਗੁਰਬਾਣੀ ਦੀ ਟੀਕਾਕਾਰੀ ਦਾ ਵਿਰੋਧ ਕਰਨ ਵਾਲਿਆਂ ਦਾ ਵੀ ਵਿਰੋਧ ਕਰਦੇ ਹਨ। ਇੱਥੇ ਹੀ ਬਸ ਨਹੀਂ ਉਨ੍ਹਾਂ ਨੇ ਟਰੰਪ ਵੱਲੋਂ ਕੀਤੀ ਗੁਰਬਾਣੀ ਵਿਆਖਿਆ ਨੂੰ ਗੁਰਬਾਣੀ ਦੇ ਅਰਥ ਦੇ ਅਨਰਥ ਕਰਨਾ ਕਿਹਾ ਹੈ।

ਨਰੋਤਮ ਜੀ ਅਨੁਸਾਰ ਸ਼ਬਦਾਰਥ ਹੀ ਟੀਕਾ ਵਿਆਖਿਆ ਨਹੀਂ ਹੁੰਦਾ, ਬਲਕਿ ਟੀਕਾ ਦਾ ਉਦੇਸ਼ ਸ਼ਬਦ ਦਾ ਭਾਵਾਰਥ ਪ੍ਰਗਟ ਕਰਨਾ ਹੁੰਦਾ ਹੈ। ਗੁਰਮਤਿ ਨਿਰਣਯ ਸਾਗਰ ਵਿਚ ਟੀਕਾਵਾਂ ਦੋ ਤਰ੍ਹਾਂ ਦੀਆਂ ਦਰਸਾਈਆਂ ਗਈਆਂ ਹਨ। ਇਕ ਪਿੰਜਕਾ ਦੂਜੀ ਅਪਿੰਜਕਾ। ਗੁਰਬਾਣੀ ਦੇ ਸਾਰੇ ਪਦਾਂ ਦੀ ਵਿਆਖਿਆ ਨੂੰ ਪਿੰਜਕਾ ਕਿਹਾ ਗਿਆ ਹੈ ਅਤੇ ਅਪਿੰਜਕਾ ਤੋਂ ਭਾਵ ਹੈ ਕੁਝ ਕੁ ਹਿੱਸੇ ਦੀ ਕੀਤੀ ਗਈ ਵਿਆਖਿਆ। ਇਹ ਅੱਗੋਂ ਦੋ ਪ੍ਰਕਾਰ ਦੀਆਂ ਕਹੀਆਂ ਗਈਆਂ ਹਨ। ਇਕ ਅਵਤਰਣ ਵਾਲੀਆਂ

ਦੂਜੀ ਪ੍ਰਤੀਕ ਵਾਲੀਆਂ।[੪]

ਪੰਡਿਤ ਤਾਰਾ ਸਿੰਘ ਨਰੋਤਮ ਨੇ ਛੇ ਪ੍ਰਕਾਰ ਦੀਆਂ ਟੀਕਾਵਾਂ ਦਾ ਵਰਣਨ ਕੀਤਾ ਹੈ:

੧. ਪਦ-ਛੇਦ, ੨. ਪਦਾਰਥ-ਉਕਤੀ, ੩. ਵਿਗ੍ਰਹ, ੪. ਵਾਕ-ਯੋਜਨਾ, ੫. ਆਪੇਖ, ੬. ਸਮਾਧਾਨ।

ਨਰੋਤਮ ਜੀ ਦਾ ਇਹ ਵਰਗੀਕਰਨ ਪ੍ਰਾਚੀਨ ਗ੍ਰੰਥਾਂ ਦੇ ਪ੍ਰੀਖੇਪ ਵਿਚ ਕੀਤਾ ਗਿਆ ਹੈ। ਪੰਡਿਤ ਤਾਰਾ ਸਿੰਘ ਨਰੋਤਮ ਜਿੱਥੇ ਗੁਰਬਾਣੀ ਦੀ ਵਿਆਖਿਆ ਕਰਨ ਨੂੰ ਕਹਿੰਦੇ ਹਨ, ਉੱਥੇ ਬਾਣੀ ਦੇ ਸ਼ੁੱਧ ਪਾਠ ਉੱਤੇ ਵੀ ਬਹੁਤ ਜ਼ੋਰ ਦਿੰਦੇ ਹਨ। ਨਰੋਤਮ ਜੀ ਅਨੁਸਾਰ ਗੁਰਬਾਣੀ ਦਾ ਸ਼ੁੱਧ ਪਾਠ ਹੋਣਾ ਚਾਹੀਦਾ ਹੈ। ਗੁਰਬਾਣੀ ਦੇ ਅਰਥ ਕਰਨੇ ਜਾਂ ਵਿਆਖਿਆ ਕਰਨੀ ਸਤਿਗੁਰ ਪ੍ਰਥਾਏ ਸਾਡੀ ਇਕ ਜ਼ਿੰਮੇਵਾਰੀ ਹੈ।

**ਟੀਕਾ ਸ੍ਰੀ ਰਾਗ :**

ਟੀਕਾ ਸ੍ਰੀ ਰਾਗ ਨਰੋਤਮ ਜੀ ਦੀ ਵਿਆਖਿਆ ਦਾ ਸਭ ਤੋਂ ਸੁੰਦਰ ਰੂਪ ਹੈ। ਇਸ ਵਿਚ ਨਰੋਤਮ ਜੀ ਨੇ ਮਹੱਤਵਪੂਰਨ ਭੂਮਿਕਾ ਲਿਖੀ ਹੈ। ਟੀਕੇ ਦੀਆਂ ਜੋ ਵਿਸ਼ੇਸ਼ਤਾਵਾਂ ਹੋਣੀਆਂ ਚਾਹੀਦੀਆਂ ਹਨ, ਉਨ੍ਹਾਂ ਦਾ ਉਲੇਖ ਕੀਤਾ ਗਿਆ ਹੈ। ਟੀਕੇ ਵਿਚ ਪ੍ਰਸ਼ਨੋਤਰੀ ਸ਼ੈਲੀ ਨੂੰ ਅਪਣਾਇਆ ਗਿਆ ਹੈ। ਟੀਕੇ ਦੀ ਵਿਆਖਿਆ ਕਰਦੇ ਹੋਏ ਨਰੋਤਮ ਜੀ ਨੇ ਪੁਰਾਣਿਕ ਪਰਿਪੇਖ ਵਿਚ ਪੂਜਾ ਬਾਰੇ ਵਿਸ਼ਵਾਸ, ਗੁਰੂ ਦੀ ਵਡਿਆਈ, ਮੂਰਤੀ ਪੂਜਾ ਦਾ ਖੰਡਨ, ਭਗਤੀ ਗਿਆਨ ਆਦਿ ਬਾਰੇ ਚਰਚਾ ਕੀਤੀ ਹੈ।

ਟੀਕਾ ਸ੍ਰੀ ਰਾਗ ਸੰਨ ੧੮੮੫ ਈ: ਸੰਮਤ ੧੯੪੨ ਬਿਕ੍ਰਮੀ ਵਿਚ ਸ੍ਰੀਮਾਨ ਮਹੰਤ ਸਾਧੂ ਸਿੰਘ ਜੀ ਪਟਿਆਲਾ ਨਿਵਾਸੀ ਤੋਂ ਆਗਿਆ ਲੈ ਕੇ ਰਾਏ ਮੁਨਸ਼ੀ ਗੁਲਾਬ ਸਿੰਘ ਐਂਡ ਸਨਜ਼ ਨੇ ਮੁਫ਼ੀਦ ਆਮ ਪ੍ਰੈੱਸ ਲਾਹੌਰ ਤੋਂ ਛਪਵਾਇਆ।

ਟੀਕਾ ਸ੍ਰੀ ਰਾਗ ਦੇ ਅਰੰਭ ਵਿਚ ਬਾਰ੍ਹਾਂ ਕੁ ਸਫਿਆਂ ਦੀ ਪ੍ਰਭਾਵਸ਼ਾਲੀ ਭੂਮਿਕਾ ਅੰਕਿਤ ਕੀਤੀ ਗਈ ਹੈ, ਜਿਸ ਵਿਚ ਨਰੋਤਮ ਜੀ ਨੇ ਭਗਤੀ ਮਾਰਗ, ਗੁਰੂ ਦੀ ਉਪਮਾ, ਟੀਕੇ ਦੀ ਮਹੱਤਤਾ, ਸ਼ਬਦਾਰਥ, ਭਾਵ ਅਰਥ, ਨਾਮ ਦੀ ਵਡਿਆਈ, ਪਰਮਾਤਮਾ ਬਾਰੇ ਗਿਆਨ, ਸ੍ਰੀ ਗੁਰੂ ਨਾਨਕ ਦੇਵ ਜੀ ਵਰਗੇ ਮਹੱਤਵਪੂਰਨ ਵਿਸ਼ਿਆਂ ਸੰਬੰਧੀ ਜਾਣਕਾਰੀ ਪ੍ਰਸਤੁਤ ਕੀਤੀ ਗਈ ਹੈ। ਇਸ ਟੀਕੇ ਦੇ ਕੁੱਲ ੪੬੦ ਸਫੇ ਹਨ। ਟੀਕਾ ਸ੍ਰੀ ਰਾਗ ਦਾ ਤਤਕਰਾ ਵੀ ਅੰਕਿਤ ਕੀਤਾ ਗਿਆ ਹੈ।

ਟੀਕਾ ਸ੍ਰੀ ਰਾਗ ਵਿਚ ਨਰੋਤਮ ਜੀ ਇਹ ਵਿਚਾਰ ਵਿਅਕਤ ਕਰਦੇ ਹਨ ਕਿ ਬਾਣੀ ਦਾ ਸਿੱਧਾ ਅਰਥ ਕਰਨਾ ਹੀ ਉਚਿਤ ਹੈ ਜੋ ਕਿ ਸ਼ਬਦ ਦੀ ਸ਼ਕਤੀ ਤੋਂ ਹੀ ਪ੍ਰਤੀਤ ਹੋ ਜਾਂਦਾ ਹੈ। ਟੀਕਾ ਐਸਾ ਹੋਣਾ ਚਾਹੀਦਾ ਹੈ ਜਿਸ ਨਾਲ ਮੂਲ ਦਾ ਭਾਵ ਨਾਸ਼ ਨਾ ਹੋਵੇ। ਨਰੋਤਮ ਜੀ ਇਹ ਵੀ ਲਿਖਦੇ ਹਨ ਕਿ ਜੇਕਰ ਸਿੱਧਾ ਅਰਥ ਕਰਨ ਤੋਂ ਉਚਿਤ ਮਤਲਬ ਪ੍ਰਾਪਤ ਨਾ ਹੋਵੇ, ਤਾਂ ਭਾਵ-ਅਰਥ ਕਰਨਾ ਉਚਿਤ ਹੈ। ਨਰੋਤਮ ਜੀ ਭਾਵ-ਅਰਥ ਵਿਚ ਅਖਰਾਰਥ ਦੀ ਲੋੜ ਸਮਝਦੇ ਹਨ। ਪਹਿਲੋਂ ਅੱਖਰਾਂ ਦਾ ਅਰਥ

ਹੋਵੇ, ਫੇਰ ਉਸ ਦਾ ਭਾਵ-ਅਰਥ ਟੀਕਾ ਹੋਣਾ ਚਾਹੀਦਾ ਹੈ। ਇਹੀ ਸਾਰ ਹੈ। ਨਰੋਤਮ ਜੀ ਦਾ ਮੁੱਖ ਉਦੇਸ਼ ਭਾਵ ਅਰਥ ਕਰਨਾ ਹੈ।[੫]

ਨਰੋਤਮ ਜੀ ਇਹ ਵੀ ਲਿਖਦੇ ਹਨ ਕਿ ਕਈ ਵਾਰ ਟੇਢਾ ਅਰਥ ਵੀ ਕਰਨਾ ਪੈਂਦਾ ਹੈ। ਇੱਥੇ ਟਰੰਪ ਦਾ ਨਾਂ ਵਿਸ਼ੇਸ਼ ਤੌਰ 'ਤੇ ਲਿਆ ਗਿਆ ਹੈ। ਟਰੰਪ ਦੀ ਟੀਕਾਕਾਰੀ ਤੋਂ ਨਰੋਤਮ ਜੀ ਖੁਸ਼ ਨਹੀਂ ਹੋਏ, ਬਲਕਿ ਨਰੋਤਮ ਜੀ ਲਿਖਦੇ ਹਨ ਕਿ ਟਰੰਪ ਗੁਰਬਾਣੀ ਦੇ ਅਰਥ ਕਰਨ ਲੱਗਿਆਂ ਥਿੜਕ ਗਿਆ ਹੈ:

ਜੇਸੈ ਸ੍ਰੀ ਰਾਗ ਮੇਂ ਪਹਿਲੇ ਸ਼ਬਦ ਕੇ ਤਰਜ਼ਮੇ ਮੇ ਮੋਤੀਯੋਂ ਕੋ ਈਂਟ ਅਰ ਅਗਰ ਚੰਦਨ ਕੋ ਚੂਨੇ ਕੀ ਲਿਪਾਈ ਕੀ ਜਗਹ ਲਿਖਤਾ ਹੈ ਅਰਨੈਸਟ ਟਰੰਪ ਅੰਗ੍ਰੇਜ਼ ਤਿਸਲਾ ਕਿਉਂਕਿ ਉਸ ਨੇ ਲਿਖਾ ਹੈ ਈਂਟ ਕੀ ਜਗੇ ਜੇਕਰ ਮੋਤੀਯੋਂ ਸੇ ਮੰਦਰ ਉਸਾਰੇ ਰਤਨੋਂ ਸੇ ਉਸ ਕਾ ਜੜਾਊ ਹੋਵੇ। ਕਸਤੂਰੀ ਕੁੰਗੂ ਅਗਰ ਚੰਦਨ ਸੇ ਵਹੁ ਲੀਪੇ ਜਾਵੇ। ਤਬ ਐਸੇ ਮੰਦਰੋਂ ਕੋ ਦੇਖ ਕਰ ਮੈ ਮਤ ਭੁਲ ਜਾਵਾਂ। ਭੁਲੇ ਹੂਏ ਕੋ ਨਾਮ ਨਾ ਚਿਤ ਆਵੇ। ਸੋ ਉਸ ਕਾ ਯਹ ਅਰਥ ਨਹੀਂ ਉਸ ਕਾ ਅਰਥ ਐਸੇ ਹੈ। ਈਂਟ ਪੱਥਰ ਸੇ ਚੂਨਾ ਲਗਾ ਕਰ ਮੰਦਰ ਉਸਰੇ। ਅਰ ਕਲੀ ਕਾ ਲੇਪ ਕਰ ਤਿਨ ਮੇਂ ਸ੍ਵਰਣ ਕੋ ਪਾਣੀ ਸਾਥ ਮੋਤੀ ਤ ਰਤਨੀ ਹੋਹ ਜੜਾਉ ਹੋਵੇ। ਅਰ ਐਸੇ ਮੰਦਰ ਮੈਂ ਬੈਠਨੇ ਵਾਲੇ ਮੁਝ ਕੋ ਕਸਤੂਰੀ ਕੁੰਗੂ ਅਗਰ ਚੰਦਨ ਕਾ ਲੇਪ ਸਰੀਰ ਮੇਂ ਲਗਾਵਨੇ ਹੇਤ ਆਵੇ ਚਾਉ। ਆਪਣੇ ਚਿਤ ਕੀ ਖੁਸ਼ੀ ਅਨੁਸਾਰ ਤੋ ਭੀ ਮੈਂ ਭੁਲ ਨਾ ਜਾਵਾਂ।[੬]

**ਬਾਣੀ ਭਗਤਾਂ ਸਟੀਕ:**

ਪੰਡਿਤ ਤਾਰਾ ਸਿੰਘ ਨਰੋਤਮ ਦੀ ਪ੍ਰਬਲ ਇੱਛਾ ਸੀ ਕਿ ਗੁਰਬਾਣੀ ਦਾ ਸੰਪੂਰਨ ਟੀਕਾ ਤਿਆਰ ਕੀਤਾ ਜਾਵੇ, ਪਰੰਤੂ ਉਨ੍ਹਾਂ ਦੀ ਇਹ ਕਾਮਨਾ ਪੂਰਨ ਨਾ ਹੋ ਸਕੀ। ਬਾਣੀ ਭਗਤਾਂ ਸਟੀਕ ਵਿਚ ਨਰੋਤਮ ਜੀ ਨੇ ਭਗਤਾਂ ਦੀ ਬਾਣੀ ਦੇ ਨਾਲ ਨਾਲ ਬਾਬਾ ਫਰੀਦ ਜੀ ਦੀ ਬਾਣੀ ਨੂੰ ਵੀ ਲਿਆ ਹੈ। ਇਸ ਗ੍ਰੰਥ ਨੂੰ ਵੀ ਰਾਇ ਮੁਨਸ਼ੀ ਗੁਲਾਬ ਸਿੰਘ ਐਂਡ ਸੰਨਜ਼ ਨੇ ਲਾਹੌਰ ਪ੍ਰੈੱਸ ਤੋਂ ਛਾਪਿਆ ਹੈ। ਇਸ ਦੇ ਦੋ ਭਾਗ ਹਨ। ਪਹਿਲੇ ਭਾਗ ਦੇ ਕੁੱਲ ਸਫੇ ੪੬੬ ਹਨ ਅਤੇ ਦੂਸਰੇ ਭਾਗ ਦੇ ੫੨੦ ਸਫੇ ਹਨ। ਇਨ੍ਹਾਂ ਦੋਵਾਂ ਭਾਗਾਂ ਦੇ ੯੮੬ ਸਫੇ ਹਨ। ਇਸ ਟੀਕੇ ਵਿਚ ਨਰੋਤਮ ਜੀ ਨੇ ਇਕ ਭੁਲੇਖਾ-ਪਾਊ ਸਥਾਪਨਾ ਇਹ ਕੀਤੀ ਹੈ ਕਿ ਜੋ ਭਗਤ ਬਾਣੀ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਦਰਜ ਹੋਈ ਹੈ, ਉਹ ਆਪਣੇ ਅਸਲੀ ਰੂਪ ਵਿਚ ਨਹੀਂ, ਬਲਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਭਗਤਾਂ ਦੇ ਭਾਵ ਨੂੰ ਮੁੱਖ ਰੱਖ ਕੇ ਆਪ ਆਪਣੇ ਵੱਲੋਂ ਉਨ੍ਹਾਂ ਦੇ ਨਾਮ 'ਤੇ ਰਚੀ ਹੈ। ਐਸੇ ਵਿਚਾਰ ਗੁਰਮਤਿ ਨਿਰਣਯ ਸਾਗਰ ਵਿਚ ਵੀ ਵਿਅਕਤ ਕੀਤੇ ਗਏ ਹਨ। ਇਨ੍ਹਾਂ ਨਾਲ ਸਹਿਮਤ ਨਹੀਂ ਹੋਇਆ ਜਾ ਸਕਦਾ। ਐਸੇ ਵਿਚਾਰ ਪ੍ਰਦਾਨ ਕਰਕੇ ਨਰੋਤਮ ਜੀ ਨੇ ਗੁਰਬਾਣੀ ਅਤੇ ਭਗਤ ਬਾਣੀ ਵਿਚ ਵੱਖਰਤਾ ਸਥਾਪਿਤ ਕੀਤੀ ਹੈ। ਡਾ. ਰਤਨ ਸਿੰਘ (ਜੱਗੀ), ਗੁਰੂ ਗ੍ਰੰਥ ਵਿਸ਼ਵ ਕੋਸ਼ ਦੇ ਸਫਾ ੩੧੬ 'ਤੇ ਇਹ ਵਿਚਾਰ ਵਿਅਕਤ

ਕਰਦੇ ਹਨ ਕਿ 'ਭਗਤਾਂ ਦੀ ਬਾਣੀ' ਸ੍ਰੀ ਗੁਰੂ ਅਰਜਨ ਦੇਵ ਜੀ ਤਕ ਕਿਵੇਂ ਪਹੁੰਚੀ? ਇਸ ਸੰਬੰਧੀ ਚਾਰ ਸੰਕੇਤ ਮਿਲਦੇ ਹਨ : ੧. ਭਾਈ ਗੁਰਦਾਸ ਜੀ ਦੀ ਪਹਿਲੀ ਵਾਰ ਜਿਸ ਵਿਚ ਲਿਖਿਆ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਉਦਾਸੀਆਂ ਦੌਰਾਨ ਆਪਣੇ ਕੋਲ ਇਕ ਕਿਤਾਬ/ਪੋਥੀ ਰੱਖਦੇ ਸਨ- ਆਸਾ ਹਥਿ ਕਿਤਾਬ ਕਛਿ ਕੂਜਾ ਬਾਂਗ ਮੁਸੱਲਾ ਧਾਰੀ। ਸੰਭਵ ਹੈ ਇਸ ਵਿਚ ਉਨ੍ਹਾਂ ਭਗਤਾਂ ਦੀ ਬਾਣੀ ਵੀ ਸੰਕਲਿਤ ਹੋਵੇ ਜੋ ਉਦਾਸੀਆਂ ਦੌਰਾਨ ਗੁਰੂ ਜੀ ਨੂੰ ਮਿਲਦੇ ਰਹੇ ਸਨ। ਉਹ ਪੋਥੀ ਉਤਰੋਤਰੀ ਗੁਰਗੱਦੀ ਪਾਸ ਚਲਦੀ ਆਈ ਹੋਵੇ। ੨. ਪੁਰਾਤਨ ਜਨਮ ਸਾਖੀ (ਸਾਖੀ ੫੭) ਅਨੁਸਾਰ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸ੍ਰੀ ਗੁਰੂ ਅੰਗਦ ਦੇਵ ਜੀ ਨੂੰ ਗੁਰਗੱਦੀ ਦੇਣ ਸਮੇਂ ਜੋ ਬਾਣੀ ਦੀ ਪੋਥੀ (ਸੋ ਪੋਥੀ ਜੁਬਾਨਿ ਗੁਰੂ ਅੰਗਦ ਜੋਗ ਮਿਲੀ) ਦਿੱਤੀ ਸੀ ਉਸ ਵਿਚ ਭਗਤਾਂ ਦੀ ਬਾਣੀ ਸੰਕਲਿਤ ਹੋਣ ਦੀ ਸੰਭਾਵਨਾ ਹੋ ਸਕਦੀ ਹੈ। ਇਸ ਤੱਥ ਦੀ ਸਥਿਤੀ ਵੀ ਪਹਿਲੇ ਤੱਥ ਅਨੁਸਾਰ ਹੈ। ੩. ਗੋਇੰਦਵਾਲ ਵਾਲੀਆਂ ਪੋਥੀਆਂ ਵਿਚ ਭਗਤ ਬਾਣੀ ਸੰਕਲਿਤ ਹੈ। ਮੁੱਖ ਤੌਰ 'ਤੇ ਭਗਤ ਜੈਦੇਵ ਜੀ, ਭਗਤ ਰਵਿਦਾਸ ਜੀ, ਭਗਤ ਕਬੀਰ ਜੀ, ਭਗਤ ਨਾਮਦੇਵ ਜੀ, ਭਗਤ ਤ੍ਰਿਲੋਚਨ ਜੀ, ਭਗਤ ਸੈਣ ਜੀ, ਭਗਤ ਭੀਖਨ ਜੀ ਆਦਿ। ੪. ਸ੍ਰੀ ਗੁਰੂ ਅਰਜਨ ਦੇਵ ਜੀ ਨੇ ਆਪਣੇ ਸਾਧਨਾਂ ਰਾਹੀਂ ਵੀ ਭਗਤ ਬਾਣੀ ਇਕੱਠੀ ਕਰਵਾਈ ਸੀ।

ਭਗਤ-ਬਾਣੀ ਸੰਬੰਧੀ ਇਕ ਗੱਲ ਬਿਲਕੁਲ ਸਪੱਸ਼ਟ ਹੈ ਕਿ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਕੇਵਲ ਉਸੇ ਭਗਤ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ਼ਾਮਲ ਕੀਤਾ ਜੋ ਸਰੂਪ ਅਤੇ ਭਾਵਨਾ ਦ੍ਰਿਸ਼ਟੀ ਪੱਖੋਂ ਗੁਰਬਾਣੀ ਨਾਲ ਮੇਲ ਖਾਂਦੀ ਸੀ। ਜਿੱਥੇ ਕਿਤੇ ਕੋਈ ਅੰਤਰ ਨਜ਼ਰ ਆਇਆ, ਉੱਥੇ ਗੁਰੂ ਸਾਹਿਬ ਨੇ ਗੁਰਮਤਿ ਆਸ਼ਾ ਸਪੱਸ਼ਟ ਕਰਦਿਆਂ ਆਪਣਾ ਜਾਂ ਕਿਸੇ ਹੋਰ ਗੁਰੂ ਦਾ ਸਲੋਕ ਜਾਂ ਸ਼ਬਦ ਟਿੱਪਣੀ ਵਜੋਂ ਅੰਕਿਤ ਕਰ ਦਿੱਤਾ। ਅਜਿਹਾ ਕਰਨ ਨਾਲ ਭਾਵਨਾ ਸੰਬੰਧੀ ਸਮਾਨਤਾ ਕਾਇਮ ਰਹਿ ਸਕੀ।[੭]

ਇਸੇ ਟੀਕੇ ਵਿਚ ਨਰੋਤਮ ਜੀ ਨੇ ਇਕ ਹੋਰ ਸ਼ੰਕਾ ਉਤਪੰਨ ਕੀਤਾ ਹੈ ਕਿ ਲਾਹੌਰ ਦੇ ਚਾਰ 'ਭਗਤ'-- ਛੱਜੂ, ਕਾਨ੍ਹਾ, ਸ਼ਾਹ ਹੁਸੈਨ, ਪੀਲੂ ਇਨ੍ਹਾਂ ਦੀ ਰਚਨਾ ਨੂੰ ਗੁਰੂ ਜੀ ਨੇ ਪ੍ਰਵਾਨ ਨਹੀਂ ਸੀ ਕੀਤਾ, ਕਿਉਂਕਿ ਇਨ੍ਹਾਂ ਨੇ ਗੁਰੂ ਦੇ ਸਨਮੁਖ ਗੁਰੂ ਜੀ ਦੀ ਉਪਮਾ ਨਹੀਂ ਸੀ ਕੀਤੀ। ਬਲਕਿ ਆਪਣੀ ਰਚਨਾ ਸੁਣਾਈ। ਇਸ ਲਈ ਉਨ੍ਹਾਂ ਦੀ ਰਚਨਾ ਪ੍ਰਵਾਨ ਨਹੀਂ ਕੀਤੀ ਗਈ।[੮]

ਸ੍ਰੀ ਗੁਰੂ ਅਰਜਨ ਦੇਵ ਜੀ ਨੇ ਧਾਰਮਿਕ ਸੰਕੀਰਣਤਾ ਤੋਂ ਉੱਪਰ ਉੱਠਦੇ ਹੋਏ ਸਾਰੇ ਧਰਮਾਂ ਦੇ ਉੱਚ ਵਿਚਾਰਾਂ ਨੂੰ ਉਹੀ ਥਾਂ ਦਿੱਤੀ ਹੈ, ਜੋ ਉਨ੍ਹਾਂ ਦੇ ਆਪਣੇ ਧਰਮ ਵਿਚ ਹੈ। ਅਖੌਤੀ ਉੱਚੀ ਤੇ ਨੀਵੀਂ ਜਾਤ ਦੇ ਭਗਤ ਸਾਹਿਬਾਨ ਦੀ ਬਾਣੀ ਨੂੰ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਗੁਰੂ ਸਾਹਿਬਾਨ ਦੀ ਬਾਣੀ ਦੇ ਬਰਾਬਰ ਸਥਾਨ ਦਿੱਤਾ ਹੈ।

ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਸ੍ਰੀ ਗੁਰੂ ਅਰਜਨ ਦੇਵ ਜੀ ਦੀ ਆਪਣੀ ਉਚਾਰਣ

ਕੀਤੀ ਹੋਈ ਬਾਣੀ ਮੌਜੂਦ ਹੈ, ਫਿਰ ਉਨ੍ਹਾਂ ਨੂੰ ਭਗਤਾਂ ਦੀ ਬਾਣੀ ਦੇ ਨਾਂ 'ਤੇ ਬਾਣੀ ਰਚਨਾ ਕਰਨ ਦੀ ਕੀ ਲੋੜ ਸੀ? ਜੇਕਰ ਗੁਰੂ ਸਾਹਿਬ ਜੀ ਚਾਹੁੰਦੇ ਤਾਂ ਹੋਰ ਬਾਣੀ ਦੀ ਰਚਨਾ ਵੀ ਕਰ ਸਕਦੇ ਸਨ।

ਪੰਡਿਤ ਤਾਰਾ ਸਿੰਘ ਨਰੋਤਮ ਨੇ ਭਗਤਾਂ ਦੀ ਸਗੁਣ ਅਤੇ ਨਿਰਗੁਣ ਵਿਚਾਰਧਾਰਾ ਨੂੰ ਸਾਹਮਣੇ ਰੱਖ ਕੇ ਭਗਤ ਸਾਹਿਬਾਨ ਦੀ ਬਾਣੀ ਦੀ ਵਿਸਤ੍ਰਿਤ ਵਿਆਖਿਆ ਕੀਤੀ ਹੈ। ਜਿੱਥੋਂ ਤਕ ਹੋ ਸਕਿਆ ਹੈ ਇਨ੍ਹਾਂ ਨੇ ਦੋ-ਦੋ ਅਤੇ ਕਿਤੇ-ਕਿਤੇ ਤਿੰਨ ਤਰ੍ਹਾਂ ਦੀ ਵਿਆਖਿਆ ਕਰ ਕੇ ਭਗਤ ਸਾਹਿਬ ਦੇ ਭਾਵ ਦੀ ਪੁਸ਼ਟੀ ਕੀਤੀ ਹੈ।

**ਟੀਕਾ ਗੁਰਭਾਵ ਦੀਪਿਕਾ :**

ਪੰਡਿਤ ਤਾਰਾ ਸਿੰਘ ਨਰੋਤਮ ਨੇ ਨਿਰਮਲੇ ਵਿਦਵਾਨਾਂ ਵਿੱਚੋਂ ਗੁਰਮੁਖੀ ਅੱਖਰਾਂ ਦਾ ਪ੍ਰਯੋਗ ਕਰਦੇ ਹੋਏ ਜਪੁ ਜੀ ਦਾ ਸਭ ਤੋਂ ਪਹਿਲਾਂ ਟੀਕਾ ਤਿਆਰ ਕੀਤਾ। ਮੁੱਖ ਸਫੇ 'ਤੇ ਟੀਕੇ ਦਾ ਅਰੰਭ ਦਸਾਂ ਗੁਰੂਆਂ ਦੀ ਉਸਤਤ, ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਆਪਣੇ ਮੁਰਸ਼ਿਦ ਭਾਈ ਗੁਲਾਬ ਸਿੰਘ ਦੀ ਮਹਿਮਾ ਇਕ ਕਬਿੱਤ ਰਾਹੀਂ ਲਿਖ ਕੇ ਕੀਤਾ ਗਿਆ ਹੈ। ਇਸ ਦਾ ਰਚਨਾ ਕਾਲ ਸੰਨ ੧੮੮੧ ਈ: ਹੈ। ਭਾਈ ਹੀਰਾ ਸਿੰਘ ਖੁਸ਼ਨਵੀਸ ਦਮਦਮਾ ਸਾਹਿਬ ਵਾਲਾ ਇਸ ਦਾ ਲਿਖਾਰੀ ਹੈ। ਇਸ ਦੇ ਕੁੱਲ ੨੭੨ ਸਫੇ ਹਨ। ਸਾਰੀ ਛਪਾਈ ਲਿਥੋਗ੍ਰਾਫ਼ੀ ਦੀ ਹੈ। ਗਿਆਰ੍ਹਾਂ ਸਫ਼ਿਆਂ ਦੀ ਭੂਮਿਕਾ ਜਪੁ ਜੀ ਅਤੇ ਸ਼ਬਦ ਹਜ਼ਾਰੇ ਸੰਬੰਧੀ ਲਿਖੀ ਹੈ। ਰਹਰਾਸਿ ਅਤੇ ਸੋਹਿਲਾ ਬਾਣੀ ਦੇ ਅਰਥ ਸਿੱਧੇ ਕੀਤੇ ਗਏ ਹਨ। ਸ੍ਰੀ ਗੁਰੂ ਨਾਨਕ ਦੇਵ ਜੀ ਦੇ ਅਵਤਾਰ ਸੰਬੰਧੀ ਸੰਖੇਪ ਪਰ ਭਾਵਪੂਰਤ ਵਿਚਾਰ ਦਰਸਾਏ ਗਏ ਹਨ।

ਗੁਰਭਾਵ ਦੀਪਿਕਾ ਵਿਚ ਨਰੋਤਮ ਜੀ ਨੇ ਦਸ ਗੁਰੂ ਸਾਹਿਬਾਨ ਦੀ ਉਸਤਤ ਕੀਤੀ ਹੈ। ਇਸ ਤੋਂ ਇਲਾਵਾ ੧ਓ ਦੀ ਉਪਮਾ ਕੀਤੀ ਗਈ ਹੈ। ਇਸ ਦੇ ਨਾਲ ਹੀ ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਪੰਥ ਦੀ ਉਸਤਤ ਕੀਤੀ ਗਈ ਹੈ।[੯]

ਨਰੋਤਮ ਜੀ ਦੀ ਟੀਕਾਕਾਰੀ ਦਾ ਦ੍ਰਿਸ਼ਟੀਕੋਣ ਅਦ੍ਵੈਤਵਾਦੀ ਹੈ। ਜਪੁ ਜੀ ਦੇ ਪਹਿਲੇ ਸਲੋਕ ਦੀ ਵਿਸਥਾਰ ਸਹਿਤ ਵਿਆਖਿਆ ਕੀਤੀ ਗਈ ਹੈ। ਨਰੋਤਮ ਜੀ ਦੀ ਵਿਆਖਿਆ ਵਿਚ ਪੁਰਾਣਿਕ ਵਿਚਾਰਧਾਰਾ ਦਾ ਡੂੰਘਾ ਅਸਰ ਦਿਖਾਈ ਦਿੰਦਾ ਹੈ। ਆਪਣੇ ਵਿਚਾਰਾਂ ਦੀ ਪੁਸ਼ਟੀ ਲਈ ਭਾਰਤੀ ਪੁਰਾਤਨ ਪਰੰਪਰਾ ਨੂੰ ਅਪਣਾਇਆ ਗਿਆ ਹੈ। ਥਾਂ-ਥਾਂ 'ਤੇ ਵੇਦਾਂਤ ਨਯਾਯ, ਵੇਦਾਂ-ਸ਼ਾਸਤਰਾਂ ਦਾ ਆਸਰਾ ਲੈ ਕੇ ਉਦਾਹਰਨਾਂ ਦਿੱਤੀਆਂ ਗਈਆਂ ਹਨ।

ਜਪੁ ਜੀ ਦੀ ਵਿਆਖਿਆ ਵਿਚ ਨਰੋਤਮ ਜੀ ਨੇ ਨਿਮਿਤ ਉਪਾਦਾਨ ਕਾਰਣ, ਕ੍ਰਿਤਿਮ-ਅਕ੍ਰਿਤਮ ਰੂਪ, ਕਾਰਣ-ਅਕਾਰਣ ਸਰੂਪ, ਨਿਖੇਧ ਵਚਨਾਂ ਅਤੇ ਤਟਸਥ ਲਛਣਾਂ ਰਾਹੀਂ ਜਪੁ ਜੀ ਦੀ ਵਿਆਖਿਆ ਕੀਤੀ ਹੈ।[੧੦]

ਭਾਵੇਂ ਕੁਝ ਵੀ ਹੋਵੇ ਨਰੋਤਮ ਜੀ ਦੀਆਂ ਅੱਸੀਆਂ ਸਥਾਪਨਾਵਾਂ ਨਾਲ ਟੀਕੇ ਦਾ

ਮਹੱਤਵ ਘਟਦਾ ਹੈ ਅਤੇ ਪਾਠਕਾਂ ਵਿਚ ਲੋਕਪ੍ਰਿਯਤਾ ਘਟੀ ਹੈ। ਜਿਨ੍ਹਾਂ ਪਾਠਕਾਂ ਲਈ ਟੀਕਾ ਕੀਤਾ ਗਿਆ ਹੈ ਉਨ੍ਹਾਂ ਦੇ ਇਸ਼ਟ-ਗੁਰੂ ਸੰਬੰਧੀ ਅਤੇ ਬਾਣੀ ਨੂੰ ਬਿਸ਼ਨੂੰ ਨਾਲ ਜੋੜਨਾ ਤੇ ਇਹ ਪ੍ਰਵਾਨ ਕਰਨਾ ਪਾਠਕਾਂ ਲਈ ਅਸਹਿਣਸ਼ੀਲ ਹੈ।

ਨਰੋਤਮ ਜੀ ਦੀ ਟੀਕਾਕਾਰੀ ਦੀ ਸ਼ੈਲੀ ਲੱਗਭਗ ਸਾਰੇ ਟੀਕਿਆਂ ਵਿਚ ਇੱਕੋ ਜਿਹੀ ਹੈ।

## ਨਿਸ਼ਕਰਸ਼:

ਪੰਡਿਤ ਤਾਰਾ ਸਿੰਘ ਨਰੋਤਮ ਨੇ ਗੁਰਬਾਣੀ ਦੀ ਵਿਆਖਿਆ ਭਾਵ-ਅਰਥ ਰੂਪ ਵਿਚ ਕੀਤੀ ਹੈ। ਕਿਤ-ਕਿਤੇ ਸ਼ਬਦਾਰਥ ਨੂੰ ਵੀ ਅਪਣਾਇਆ ਗਿਆ ਹੈ। ਨਰੋਤਮ ਜੀ ਨੇ ਵਿਸਤ੍ਰਿਤ ਰੂਪ ਵਿਚ ਵਿਆਖਿਆ ਕੀਤੀ ਹੈ। ਨਰੋਤਮ ਜੀ ਕੋਲ ਗਿਆਨ ਦਾ ਭੰਡਾਰ ਹੈ। ਆਪਣੀ ਵਿਦਵਤਾ ਦੀ ਛਾਪ ਉਹ ਥਾਂ ਪੁਰ ਥਾਂ ਛੱਡਦੇ ਹਨ।

ਉਹ ਹਰ ਇਕ ਗਹਿਰ ਗੰਭੀਰ ਮੁੱਦੇ ਨੂੰ ਉਠਾਉਂਦੇ ਹਨ। ਕਈ ਥਾਵਾਂ 'ਤੇ ਸ਼ਬਦਾਂ ਦੇ ਅੰਗ-ਭੰਗ ਕਰ ਕੇ ਅਰਥਾਂ ਵਿਚ ਖਿੱਚ-ਧੂਹ ਵੀ ਕੀਤੀ ਗਈ ਹੈ। ਕਈ ਵਾਰ ਨਰੋਤਮ ਜੀ ਸ਼ੰਕੇ ਨਵਿਰਤ ਕਰਦੇ ਕਰਦੇ ਉਨ੍ਹਾਂ ਵਿਚ ਆਪ ਵੀ ਗੁਆਚ ਜਾਂਦੇ ਹਨ। ਨਰੋਤਮ ਜੀ ਕੋਲ ਜਿਤਨਾ ਗਿਆਨ ਸੀ ਉਸ ਦੇ ਅਨੁਸਾਰ ਉਹ ਗੁਰਬਾਣੀ ਵਿਆਖਿਆ ਨੂੰ ਸੁਖੈਨ ਅਤੇ ਸਰਲ ਬਨਾਉਣ ਵਿਚ ਸਫਲ ਨਾ ਹੋ ਸਕੇ। ਨਰੋਤਮ ਜੀ ਦੀ ਟੀਕਾਕਾਰੀ ਕੇਵਲ ਗਿਆਨਵਾਨ ਪਾਠਕਾਂ ਤਕ ਹੀ ਸੀਮਿਤ ਹੋ ਕੇ ਰਹਿ ਗਈ। ਗੁਰਬਾਣੀ ਦੀ ਵਿਆਖਿਆ ਲਈ ਉਨ੍ਹਾਂ ਨੇ ਪੌਰਾਣਿਕ ਗ੍ਰੰਥਾਂ ਦਾ ਸਹਾਰਾ ਲਿਆ ਹੈ। ਨਰੋਤਮ ਜੀ ਨੇ ਆਪਣੇ ਟੀਕਿਆਂ ਵਿਚ ਭਗਤੀ, ਗਿਆਨ, ਮੁਕਤੀ, ਬ੍ਰਹਮ, ਸ੍ਰਿਸ਼ਟੀ-ਰਚਨਾ, ਜੀਵ-ਆਤਮਾ ਬਾਰੇ ਜਾਣਕਾਰੀ ਪ੍ਰਦਾਨ ਕੀਤੀ ਹੈ।

ਪੰਡਿਤ ਤਾਰਾ ਸਿੰਘ ਨਰੋਤਮ ਦਾ ਕਾਰਜ ਭੁਲਾਇਆ ਨਹੀਂ ਜਾ ਸਕਦਾ। ਜੋ ਚਮਤਕਾਰੀ ਵਿਆਖਿਆ-ਸ਼ੈਲੀ ਨਰੋਤਮ ਜੀ ਨੇ ਅਪਣਾਈ ਉਸ ਦੀ ਸ਼ਾਨ ਨਿਰਾਲੀ ਹੈ। ਆਪ ਜੀ ਨੇ ਸਖਤ ਮਿਹਨਤ ਕਰ ਕੇ ਗੁਰਮਤਿ ਗ੍ਰੰਥਾਂ ਦੀ ਰਚਨਾ ਦੁਆਰਾ ਸਾਹਿਤ ਖੇਤਰ ਵਿਚ ਵਿਸ਼ੇਸ਼ ਸਥਾਨ ਪ੍ਰਾਪਤ ਕੀਤਾ ਹੈ।

## ਹਵਾਲੇ ਅਤੇ ਟਿੱਪਣੀਆਂ:

*੧. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਭਾਸ਼ਾ ਵਿਭਾਗ, ਪੰਜਾਬ, ਸਫਾ ੫੮੭.*
*੨. ਮਹੰਤ ਗੁਰਦੀਪ ਸਿੰਘ ਦਰਸ਼ਨ ਸਿੰਘ ਕੇਸਰੀ, ਗੁਰਮਤ ਨਿਰਣਯ ਸਾਗਰ ਦੀ ਸਮੀਖਸ਼ਾਤਮਕ ਭੂਮਿਕਾ, ਸਫਾ ੨੨.*
*ਸ. ਸ਼ਮਸ਼ੇਰ ਸਿੰਘ ਅਸ਼ੋਕ, ਪੰਡਿਤ ਤਾਰਾ ਸਿੰਘ ਜੀ ਨਰੋਤਮ, ਗੁਰਮਤ ਨਿਰਣਯ ਸਾਗਰ, ਸਫਾ ੩੫*
*੩. ਜਿਸ ਬਾਣੀ ਦਾ ਅਰਥ ਨਾ ਜਾਪੇ ਤਿਸ ਬਾਣੀ ਦਾ ਪੜਣਾ ਕਿਯਾ।*
*ਜਿਸ ਬੇੜੀ ਨੂੰ ਵੰਝ ਨ ਚੱਪਾ ਤਿਸ ਬੇੜੀ ਦਾ ਚੜਨਾ ਕਿਆ।--ਗੁਰਮਤ ਨਿਰਣਯ ਸਾਗਰ, ਸਫਾ ੩੫.*
*੪. ਟੀਕਾ ਨਾਮ ਏਕ ਪਦ ਕਾ ਦੂਸਰੇ ਪਦੋਂ ਸੇ ਅਰਥ ਔ ਤਾਤਪਰਯ ਕਾ ਹੈ। ਸੋ ਜੋ ਦੋ ਪ੍ਰਕਾਰ ਕੀ ਹੋਵ। ਏਕ ਪਿੰਜਕਾ ਏਕ ਅਪਿੰਜਕਾ। ਗ੍ਰੰਥ ਕੇ ਸਰਬ ਪਦੋਂ ਕੋ ਪਿੰਜਕਾ ਕਹੇ ਹੈ। ਕਹੀਂ ਕਹੀਂ ਬਯਾਖਯਾ ਕੋ ਅਪਿੰਜਕਾ ਕਹੇ ਹੈ। ਵਹ ਦੋਨੋ ਆਗੇ ਦੋ-ਦੋ ਪ੍ਰਕਾਰ ਕੀ ਹੋਵੇ। ਏਕ ਅਵਤਰਣ ਵਾਲੀ ਦੂਸਰੀ ਪ੍ਰਤੀਕ*

*ਵਾਲੀ। ਅਵਤਰਣ ਵਾਲੀ ਮੇ ਅਵਤਰਣ ਨਾਮ ਉਥਾਨਿਕਾ ਕਾ ਹੈ।*

*੫. "ਬਾਣੀ ਕਾ ਸਿੱਧਾ ਅਰਥ ਕਰਨਾ ਹੀ ਸਾਰ ਹੈ। ਸੋ ਸ਼ਬਦ ਕੀ ਸ਼ਕਤੀ ਸੇ ਪ੍ਰਤੀਤ ਹੋਵੇ ਹੈ। ਜੋ ਔਰ ਬ੍ਰਿਤੀਯੋਂ ਸੇ ਪ੍ਰਤੀਤ ਹੋਵੇ ਸੋ ਸਾਰ ਨਹੀਂ। ਇਸੀ ਲਿਯੇ ਬਹੁਤ ਲੋਕ ਤਰਜਮਾਨ ਵ ਟੀਕਾ ਵੈਸੀ ਕਰਤੇ ਹੈਂ। ਜਿਨ ਮੇ ਕੇਵਲ ਮੂਲ ਕੇ ਪਾਠੋਂ ਕੇ ਦੂਸਰੇ ਨਾਮ ਹੀ ਆਵੇਂ। ਮੂਲ ਕਾ ਭਾਵ ਨਾਸ਼ ਹੀ ਹੋਵੇ। ਪਰੰਤੂ ਯਹ ਰੀਤ ਭਲੀ ਨਹੀਂ। ਕਾਹੇ ਤੇ ਜੇਕਰ ਸੀਧਾ ਅਰਥ ਕਰਨਾ ਹੀ ਸਾਰ ਹੋਵੇ। ਤਬ ਜੋ ਲੋਕ ਸੰਸਕ੍ਰਿਤ ਮੇਂ ਭਾਵਆਰਥ ਕਰਤੇ ਹੈ। ਅਰ ਪਾਰਸੀ ਮੇਂ ਮੁਰਾਦੀ ਮਾਯਨੇ ਕਰਤੇ ਹੈਂ ਸੋ ਨਾ ਕਰਨੇ ਹੋਂਗੇ ਔਰ ਕਰੇ ਹੈਂ। ਯਾਤੇ ਜਹਾਂ ਸੀਧਾ ਸੰਭਵੇ ਸੀਧਾ ਕਰੇ ਜਹਾਂ ਸੀਧੇ ਸੇ ਵਕਤਾ ਕਾ ਬਾਂਛਿਤ ਅਰਥ ਨਾ ਨਿਕਲੇ ਤਹਾਂ ਪਰਮਾਰਥ ਟੀਕਾ ਹੈ। ਸਯਾਣੇ ਪੁਰਖੋਂ ਕੇ ਪਦੋਂ ਕੇ ਅਰਥ ਕਾ ਲਾਭ ਉਸ ਸੇ ਭੀ ਨਹੀਂ ਹੋਵੇ। ਕਾਹੇ ਤੇ ਪਰਮਾਰਥ ਭਾਵਾਰਥ ਕਾ ਨਾਮ ਹੈ। ਭਾਵਅਰਥ ਮੇ ਅਖਰਾਰਥ ਹੋਵੇ ਨਹੀਂ ਚਾਹੀਯੇ ਪਹਿਲੇ ਅਖਰੋਂ ਕਾ ਅਰਥ ਯਾਤੇ ਉਤੇ ਟੀਕੇ ਸਾਰ ਹੈ। ਉਥਾਨਕਾ ਟੀਕਾ ਸ੍ਰੀ ਰਾਗ, ਸਫਾ ੭*

*੬. ਉਥਾਨਕਾ, ਟੀਕਾ ਸ੍ਰੀ ਰਾਗ, ਸਫਾ ੬.*

*੭. ਡਾ. ਰਤਨ ਸਿੰਘ (ਜੱਗੀ), ਗੁਰੂ ਗ੍ਰੰਥ ਵਿਸ਼ਵ ਕੋਸ਼, ਭਾਗ ਦੂਜਾ, ਸਫਾ ੩੧੬*

*੮. ਬੀਬੀ ਹਰਜੀਤ ਕੌਰ (ਮਦਾਨ), ਪੰਡਿਤ ਤਾਰਾ ਸਿੰਘ ਨਰੋਤਮ : ਗੁਰਬਾਣੀ ਮੁਲਾਂਕਣ, ਨਿਰਮਲ ਸੰਪ੍ਰਦਾਇ, ਸਫਾ ੩੬੮*

*੯. ਸਵਵੇ ਸਿਧ ਸੁਧ ਬੁਧ ਨਿਯਤ ਨਿਰਵਿਕਾਰ ਰੂਪ ਨਿਰਜੁਰ ਨਿਰੀਹ ਨਿਰਦੋਸ ਨਿਰਾਕਾਰ ਹੈ। ਅਜੇ ਅਬਿਨਾਸੀ ਆਦਿ ਅਖੰਤ ਸੇ ਵਿਹੀਨ ਰੂਪ ਅਲਖ ਅਪਾਰ ਪਾਰ ਨਿਸ਼ਿਲ ਪਸਾਰ ਹੈ। ਏਕ ਰੂਪ ਏਕ ਜੋਤਿ ਏਕ ਸੁਸ਼ ਏਕ ਉਤ, ਏਕ ਨਿਧਾ ਏਕ ਦੇਵ ਏਕ ਏਕੰਕਾਰ ਹੈ। ਵਾਹੀ ਨਿਜ ਆਯ ਸੇ ਪਸਾਰ ਜੀਤ, ਤੀਨ ਰੂਪ ਧਾਰ ਕੇ ਬਹਾਯੋ ਗਿਰਾਸਾਰ ਉਂਕਾਰ ਹੈ। ਗੁਰ ਭਾਵ ਦੀਪਿਕਾ, ਸਫਾ ੨.*

*ਤਾਹੀ ਉਪਦੇਸ ਕੀ ਪ੍ਰਕਾਸ ਪੁਜ ਗ੍ਰੰਥ ਗੁਰੂ ਬੋਧਿਕ ਤ੍ਰਿਕਾਂਨਨ ਮੈ ਭਗਤਿ ਗਯਾਨ ਅਤਿ ਹੀ। ਸਾਧਨ ਸਮੂਹ ਔਰ ਮੋਹ ਮਾਸਤ ਸੰਮਤ ਈਸਿ ਭਕਤਿ ਗੁਰੂ ਅਕਿਤ ਸਾਸਤ੍ਰ ਮਨ ਸਤਈ।*

*ਮਾਨੁਸ ਜਨਮ ਦੁਲੰਭ ਸਮ ਜੀਵਨ ਮੈ ਪਾਇ ਮਤ ਸ਼ੇਵੋ ਮਨ ਲਾਇ ਜਤ ਕਤ ਹੀ।*

*ਏਕ ਈਸ ਦਸੋ ਗੁਰ ਬਾਰਏ ਗ੍ਰੰਥ ਪੰਥ ਤੈਥੋਂ ਵਿਸ਼ੇਸ਼ ਬੰਦੇ ਸਭੀ ਦਾਯ ਗਤਿ ਕੀ। ਉਹੀ ਸਫਾ ੪-੫*

*੧੦. ਬੀਬੀ ਹਰਜੀਤ ਕੌਰ (ਮਦਾਨ), ਪੰਡਿਤ ਤਾਰਾ ਸਿੰਘ ਨਰੋਤਮ : ਗੁਰਬਾਣੀ ਮੁਲਾਂਕਣ, ਨਿਰਮਲ ਸੰਪ੍ਰਦਾਇ, ਸਫਾ ੩੬੭.*

## ਪੁਸਤਕ ਸੂਚੀ:


*੧. ਸ. ਸੁਰਿੰਦਰ ਸਿੰਘ (ਸ਼ੇਰਗਿੱਲ), ਪੰਡਿਤ ਤਾਰਾ ਸਿੰਘ ਜੀ ਨਰੋਤਮ: ਜੀਵਨ ਤੇ ਰਚਨਾ, ਪੰਜਾਬੀ ਯੂਨੀਵਰਸਿਟੀ, ਪਟਿਆਲਾ, ੧੯੮੫.*

*੨. ਭਾਈ ਕਾਨ੍ਹ ਸਿੰਘ ਨਾਭਾ, ਮਹਾਨ ਕੋਸ਼, ਭਾਸ਼ਾ ਵਿਭਾਗ ਪੰਜਾਬ, ਪਟਿਆਲਾ, ਪੰਜਵੀਂ ਵਾਰ, ੧੯੯੦*

*੩. ਪੰ. ਤਾਰਾ ਸਿੰਘ ਨਰੋਤਮ, ਗੁਰਮਤ ਨਿਰਣਯ ਸਾਗਰ, ਸ੍ਰੀ ਨਿਰਮਲ ਪੰਚਾਇਤੀ ਅਖਾੜਾ, ਕਨਖਲ, ਹਰਿਦੁਆਰ, ਦੂਜੀ ਵਾਰ ੧੯੭੯*

*੪. --, ਗੁਰ ਤੀਰਥ ਸੰਗ੍ਰਹਿ, ਸ੍ਰੀ ਨਿਰਮਲ ਪੰਚਾਇਤੀ ਅਖਾੜਾ, ਕਨਖਲ, ਹਰਿਦੁਆਰ, ਦੂਜੀ ਵਾਰ, ੧੯੭੫*

*੫. --, ਗੁਰਭਾਵ ਦੀਪਿਕਾ, ਦੀਵਾਨ ਬੂਟਾ ਸਿੰਘ, ਲਾਹੌਰ ,੧੮੮੧, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ, ਨੰ. ਰੇਅਰ ੯੨੭.*

*੬. ਪੰ. ਤਾਰਾ ਸਿੰਘ ਨਰੋਤਮ, ਟੀਕਾ ਸ੍ਰੀ ਰਾਗ, ਮੁਨਸ਼ੀ ਗੁਲਾਬ ਸਿੰਘ ਐਂਡ ਸਨਜ਼, ਲਾਹੌਰ, ੧੮੮੫.*

*੭. --, ਬਾਣੀ ਭਗਤਾਂ ਸਟੀਕ, ਮੁਨਸ਼ੀ ਗੁਲਾਬ ਸਿੰਘ ਐਂਡ ਸਨਜ਼, ਲਾਹੌਰ, ੧੮੮੨.*

*੮. --, ਗ੍ਰੰਥ ਗੁਰੂ ਗਿਰਾਰਥ ਕੋਸ਼, ਮੁਨਸ਼ੀ ਗੁਲਾਬ ਸਿੰਘ ਐਂਡ ਸਨਜ਼, ਲਾਹੌਰ, ਭਾਗ-੧, ੧੮੯੧, ਭਾਗ-੨, ੧੮੯੬.*

*੯. ਸ. ਪ੍ਰੀਤਮ ਸਿੰਘ (ਸੰਪਾਦਕ), ਨਿਰਮਲ ਸੰਪ੍ਰਦਾਇ, ਗੁਰੂ ਨਾਨਕ ਅਧਿਐਨ ਵਿਭਾਗ, ਗੁਰੂ ਨਾਨਕ ਦੇਵ ਯੂਨੀਵਰਸਿਟੀ, ਸ੍ਰੀ ਅੰਮ੍ਰਿਤਸਰ.।*


■

# ਬਿਹਾਰ ਵਿਚ ਛੋਟੇ ਸਾਹਿਬਜ਼ਾਦਿਆਂ ਦੇ ਨਾਮ 'ਤੇ ਦੋ ਪਿੰਡ

*-ਸ. ਅੰਗਰੇਜ਼ ਸਿੰਘ ਐਡਵੋਕੇਟ**

ਪਿਛਲੇ ਕਈ ਸਾਲਾਂ ਤੋਂ ਅਸੀਂ ਦਸ਼ਮੇਸ਼ ਮਾਰਗ 'ਤੇ ਖੋਜ ਦਾ ਕੰਮ ਵਿੱਢਿਆ ਹੋਇਆ ਹੈ। ਇਸ ਵਾਰ ਖੋਜ ਦੋ ਨੁਕਤਿਆਂ ਤੇ ਕਰਨੀ ਸੀ : ਪਹਿਲਾ ਇਹ ਕਿ ਜਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਟਨਾ ਸਾਹਿਬ ਪ੍ਰਵੇਸ਼ ਕੀਤਾ ਤਾਂ ਉਦੋਂ ਪਟਨਾ ਸ਼ਹਿਰ ਦੀ ਕੀ ਹਾਲਤ ਸੀ ਅਰਥਾਤ ਪਟਨਾ ਸਾਹਿਬ ਦੀ ਸਮਾਜਿਕ, ਆਰਥਿਕ ਅਤੇ ਰਾਜਨੀਤਿਕ ਮਹੱਤਤਾ ਕੀ ਸੀ ਭਾਈ ਮਰਦਾਨਾ ਜੀ ਨੂੰ ਲਾਲ ਦੇ ਕੇ ਸਾਲਿਸ ਰਾਇ ਜੌਹਰੀ ਦੇ ਪਾਸ ਭੇਜਣ ਦੀ ਵਾਰਤਾ ਦਾ ਨਿਸ਼ਚਿਤ ਸਥਾਨ ਕਿਹੜਾ ਸੀ? ਦੂਜਾ ਇਹ ਕਿ ਕੀ ਸ੍ਰੀ ਗੋਬਿੰਦ ਰਾਏ (ਸ੍ਰੀ ਗੁਰੂ ਗੋਬਿੰਦ ਸਿੰਘ ਜੀ) ਪਟਨਾ ਸਾਹਿਬ ਤੋਂ ਪੰਜਾਬ ਵਾਪਸੀ ਸਮੇਂ ਦਾਨਾਪੁਰ (ਹਾਂਡੀ ਸਾਹਿਬ) ਤੋਂ ਛਪਰਾ ਗਏ ਸਨ ਕਿ ਨਹੀਂ?

ਪਹਿਲੇ ਨੁਕਤੇ ਦੀ ਖੋਜ ਸਬੰਧੀ ਮੈਂ ਪਟਨਾ ਸਾਹਿਬ ਦੀਆਂ ਮਸ਼ਹੂਰ ਲਾਇਬ੍ਰੇਰੀਆਂ-- ਖ਼ੁਦਾ ਬਖਸ਼ ਲਾਇਬ੍ਰੇਰੀ, ਪਟਨਾ ਮਿਊਜ਼ੀਅਮ, ਬਿਹਾਰ ਰਿਸਰਚ ਸੁਸਾਇਟੀ ਲਾਇਬ੍ਰੇਰੀ, ਪਟਨਾ ਸਿਟੀ ਲਾਇਬ੍ਰੇਰੀਆਂ ਵਿੱਚੋਂ ਪਟਨੇ ਸ਼ਹਿਰ ਦੇ ਇਤਿਹਾਸ ਪੜ੍ਹੇ, ਜਾਨਕੀ ਪ੍ਰਕਾਸ਼ਨ ਪਟਨਾ ਤੋਂ ਪਟਨੇ ਸਬੰਧੀ ਪੁਸਤਕਾਂ ਪੜ੍ਹੀਆਂ ਪੁਰਾਣੇ ਇਤਿਹਾਸ ਖੋਜੀਆਂ ਦੀਆਂ ਰਚਨਾਵਾਂ ਪੜ੍ਹੀਆਂ, ਮੌਜੂਦਾ ਵਿਦਵਾਨਾਂ ਅਤੇ ਆਮ ਲੋਕਾਂ ਨਾਲ ਵਿਚਾਰ ਕੀਤੇ। ਸਾਡੇ ਪੁਰਾਤਨ ਇਤਿਹਾਸ ਵਿਚ ਮਿਹਰਬਾਨ ਦੀ ਲਿਖੀ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਜਨਮ ਸਾਖੀ ਵਿਚ ਗੁਰੂ ਜੀ ਦੇ ਹਾਜੀਪੁਰ-ਪਟਨੇ ਦੀ ਸਾਖੀ ਆਉਂਦੀ ਹੈ, ਇਸ ਲਈ ਹਾਜੀਪੁਰ (ਪਟਨੇ ਦੇ ਉੱਤਰ ਵੱਲ ਦਰਿਆ ਗੰਗਾ ਦੇ ਦੂਜੇ ਕਿਨਾਰੇ) ਜਾਣਾ ਵੀ ਜ਼ਰੂਰੀ ਹੋ ਗਿਆ। ਇਸ ਯਾਤਰਾ ਸਮੇਂ ਮੈਂ ਹਾਜੀਪੁਰ ਪਹੁੰਚਿਆ ਤੇ ਕਿਸੇ ਵਿਦਵਾਨ ਆਦਮੀ ਸੰਸਥਾ ਜਾਂ ਲਾਇਬ੍ਰੇਰੀ ਬਾਰੇ ਪੁੱਛ-ਪੜਤਾਲ ਕਰਨ ਲੱਗਾ, ਤਾਂ ਬ੍ਰਹਮਦੇਵ ਮੁਨੀ ਉਦਾਸੀਨ ਸੰਸਕ੍ਰਿਤ ਮਹਾਂਵਿਦਿਆਲਿਆ ਦੇ ਇਕ ਅਚਾਰਿਯਾ ਤੋਂ ਪਤਾ ਲੱਗਾ ਕਿ ਇੱਥੇ ਹਾਜੀਪੁਰ ਵਿਖੇ, ਰਾਜਿੰਦਰ ਚੌਂਕ ਦੇ ਉੱਤਰ ਵੱਲ ਇੱਕ ਨੈਸ਼ਨਲ ਸਿਨੇਮਾ ਹਾਲ ਹੈ, ਉਸ ਦੇ ਮੈਨੇਜਰ ਸ੍ਰੀ ਸੁਯੋਗ ਕੁਮਾਰ ਗੋਗੀ ਹਨ। ਉਨ੍ਹਾਂ ਦਾ ਸਾਰਾ ਪਰਵਾਰ ਹੀ ਬਹੁਤ ਪੜ੍ਹਿਆ-ਲਿਖਿਆ ਅਤੇ ਖੋਜੀ ਪਰਵਾਰ ਹੈ। ਉਸ ਪਰਵਾਰ ਪਾਸੋਂ ਹਾਜੀਪੁਰ ਅਤੇ ਪਟਨੇ ਬਾਰੇ ਬਹੁਤ ਸਾਰੀ ਜਾਣਕਾਰੀ ਮਿਲ ਸਕਦੀ ਹੈ।

ਜਦ ਮੈਂ ਨੈਸ਼ਨਲ ਸਿਨੇਮਾ ਪਹੁੰਚਿਆ, ਤਾਂ ਉੱਥੇ ਮੈਨੂੰ ਸੁਯੋਗ ਕੁਮਾਰ ਤਾਂ ਨਾ ਮਿਲੇ, ਪਰ ਉਨ੍ਹਾਂ ਦਾ ਛੋਟਾ ਭਾਈ ਅਸ਼ੋਕ ਕੁਮਾਰ ਸ਼ੋਕੀ ਮਿਲ ਗਿਆ। ਜਦ ਮੈਂ

**ਚੈਂਬਰ ਨੰ ੭੯, ਜ਼ਿਲ੍ਹਾ ਕਚਿਹਰੀ; ਮੋਗਾ ਮੋ: +੯੧੯੪੬੩੧-੦੯੮੮੯*

ਸ਼ੋਕੀ ਜੀ ਨੂੰ ਆਪਣੇ ਹਾਜੀਪੁਰ ਆਉਣ ਦਾ ਮਕਸਦ ਵੇਰਵੇ ਸਹਿਤ ਦੱਸਿਆ, ਤਾਂ ਉਨ੍ਹਾਂ ਦੀ ਮੇਰੇ ਖੋਜ ਕਾਰਜਾਂ ਅਤੇ ਖੋਜ ਬਿਰਤੀ ਵੱਲ ਰੁਚੀ ਆਕ੍ਰਸ਼ਿਤ ਹੋ ਗਈ। ਸ਼ੋਕੀ ਜੀ ਨੇ ਮੈਨੂੰ ਹਾਜੀਪੁਰ ਦੀ ਜਾਣਕਾਰੀ ਤੇ ਇੱਥੋਂ ਦੇ ਹੋਰ ਵਿਦਵਾਨਾਂ ਦੀ ਜਾਣਕਾਰੀ ਦਿੰਦਿਆਂ ਇਕ ਪ੍ਰਸ਼ਨ ਮੇਰੇ 'ਤੇ ਕਰ ਦਿੱਤਾ ਅਤੇ ਕਿਹਾ ਕਿ ਕੀ ਤੁਸੀਂ ਜਾਣਦੇ ਹੋ ਕਿ ਇੱਥੇ ਵੈਸ਼ਾਲੀ ਜ਼ਿਲ੍ਹੇ ਵਿਚ ਇੱਥੋਂ ਹਾਜੀਪੁਰ ਤੋਂ ੨੦-੨੫ ਕਿਲੋਮੀਟਰ ਦੂਰ ਗੰਗਾ ਦੇ ਡੈਲਟੇ ਵਿਚ ਛੋਟੇ ਸਾਹਿਬਜ਼ਾਦਿਆਂ, ਬਾਬਾ ਜ਼ੋਰਾਵਰ ਸਿੰਘ ਜੀ ਦੇ ਨਾਮ 'ਤੇ ਜੋਰਾਵਰਪੁਰ ਜਿਸ ਨੂੰ ਹੁਣ ਜੋਰਾਵਨਪੁਰ ਕਹਿੰਦੇ ਹਨ ਅਤੇ ਬਾਬਾ ਫਤਿਹ ਸਿੰਘ ਜੀ ਦੇ ਨਾਮ 'ਤੇ ਫਤਿਹਪੁਰ ਦੇ ਪਿੰਡ ਵੱਸੇ ਹੋਏ ਹਨ। ਮੈਂ ਸ਼ੋਕੀ ਜੀ ਦਾ ਇਹ ਪ੍ਰਸ਼ਨ ਸੁਣ ਕੇ ਹੈਰਾਨ ਹੋਇਆ ਕਿ ਦਸਮੇਸ਼ ਜੀ ਦੇ ਛੋਟੇ ਸਾਹਿਬਜ਼ਾਦਿਆਂ ਦੇ ਨਾਮ 'ਤੇ ਇੱਥੇ ਪਿੰਡ ਕਿਵੇਂ ਵਸ ਗਏ। ਮੈਂ ਉਸ ਨੂੰ ਵਿਸਥਾਰ ਸਹਿਤ ਦੱਸਣ ਬਾਰੇ ਕਿਹਾ, ਤਾਂ ਉਸ ਨੇ ਦੱਸਿਆ ਕਿ ਵਿਸਥਾਰ ਤਾਂ ਮੈਨੂੰ ਵੀ ਨਹੀਂ ਪਤਾ, ਪਰ ਇਹ ਹੈ ਸੱਚ। ਉਸ ਨੇ ਦੱਸਿਆ ਕਿ ਪਟਨਾ ਸਾਹਿਬ ਤੋਂ ਥੋੜਾ ਅੱਗੇ ਲੰਘ ਕੇ ਗੰਗਾ ਦੋ ਹਿੱਸਿਆਂ ਵਿਚ ਵੰਡੀ ਜਾਂਦੀ ਹੈ ਤੇ ਫਿਰ ਪਾੜ ਚੌੜਾ ਹੁੰਦਾ ਹੁੰਦਾ ੧੩-੧੩ ਕਿਲੋਮੀਟਰ ਤਕ ਚੌੜਾ ਹੋ ਜਾਂਦਾ ਹੈ ਅਤੇ ੪੦-੪੫ ਕਿਲੋਮੀਟਰ ਲੰਬਾ ਹੋ ਜਾਂਦਾ ਹੈ। ਗੰਗਾ ਦੀਆਂ ਦੋਵੇਂ ਧਾਰਾਵਾਂ ਵੱਖਰੀਆਂ-ਵੱਖਰੀਆਂ ਵਹਿੰਦੀਆਂ ਹੋਈਆਂ ਪਟਨਾ ਤੋਂ ਤਕਰੀਬਨ ੪੫ ਕਿਲੋਮੀਟਰ ਪੂਰਬ ਵੱਲ ਬਖਤਿਆਰਪੁਰ ਸ਼ਹਿਰ ਦੇ ਨੇੜੇ ਇਕੱਠੀਆਂ ਹੋ ਜਾਂਦੀਆਂ ਹਨ। ਇਸੇ ਹੀ ਡੈਲਟੇ ਵਿਚ ਇਕ ਰਾਘੋ ਪੁਰ ਨਾਂ ਦਾ ਪਿੰਡ ਹੈ ਜੋ ਸਬ-ਤਹਿਸੀਲ ਵੀ ਹੈ। ਇਸੇ ਹੀ ਪਿੰਡ ਰਾਘੋ ਪੁਰ ਦੇ ਖੱਬੇ ਸੱਜੇ ਦੇ ਪਿੰਡ ਜੋਰਾਵਨਪੁਰ ਅਤੇ ਫਤਿਹਪੁਰ ਹਨ। ਜੋ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ ਦੇ ਨਾਮ 'ਤੇ ਹਨ। ਸ਼ੋਕੀ ਜੀ ਨੇ ਇਹ ਵੀ ਦੱਸਿਆ ਕਿ ਜੇਕਰ ਤੁਸੀਂ ਪੂਰੀ ਜਾਣਕਾਰੀ ਲੈਣੀ ਹੋਵੇ ਤਾਂ ਸਾਡੇ ਛੋਟੇ ਭਾਈ ਡਾਕਟਰ ਜੈਯੰਤ ਕੁਮਾਰ ਤੋਂ ਲੈ ਸਕਦੇ ਹੋ, ਜੋ ਰਾਜਸਥਾਨ ਵਿਚ ਜੈਪੁਰ ਦੇ ਨੇੜੇ ਕੂਚਾਵਨ ਸ਼ਹਿਰ ਵਿਚ ਪ੍ਰਿੰਸੀਪਲ ਹਨ, ਕਿਉਂਕਿ ਉਹ ਇਤਿਹਾਸ ਦੀ ਪੀ-ਐਚ. ਡੀ. ਹਨ।

ਹੁਣ ਮੇਰੇ ਲਈ ਛੋਟੇ ਸਾਹਿਬਜ਼ਾਦਿਆਂ ਦੀ ਯਾਦਗਾਰ ਦੀ ਖੋਜ ਕਰਨਾ ਵੀ ਜ਼ਰੂਰੀ ਹੋ ਗਿਆ, ਕਿਉਂਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪਰਵਾਰ ਨਾਲ ਜੁੜਿਆ ਹਰ ਸਥਾਨ ਦਸਮੇਸ਼ ਮਾਰਗ ਦਾ ਹੀ ਹਿੱਸਾ ਹੈ। ਮੈਂ ਹਾਜੀਪੁਰ ਬਾਰੇ ਹੋਰ ਵਿਦਵਾਨਾਂ ਤੋਂ ਜਾਣਕਾਰੀ ਲੈ ਕੇ ਅਤੇ ਸੰਬੰਧਿਤ ਥਾਂਵਾਂ ਨੂੰ ਦੇਖ ਕੇ ਵਾਪਸ ਤਖਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਪਹੁੰਚ ਗਿਆ। ਮੈਂ ਤਖਤ ਸਾਹਿਬ 'ਤੇ ਪਹੁੰਚ ਕੇ ਸਿੰਘ ਸਾਹਿਬ ਗਿਆਨੀ ਇਕਬਾਲ ਸਿੰਘ ਜੀ, ਤਖਤ ਸਾਹਿਬ ਦੇ ਮੁੱਖ ਕਥਾਕਾਰ ਅਤੇ ਹੋਰ ਸੇਵਾਦਾਰਾਂ ਅਤੇ ਪਟਨਾ-ਵਾਸੀਆਂ ਨੂੰ ਇਨ੍ਹਾਂ ਪਿੰਡਾਂ ਬਾਰੇ ਪੁੱਛਿਆ ਤਾਂ ਸਭ ਨੇ ਅਣਜਾਣਤਾ ਪ੍ਰਗਟ ਕੀਤੀ। ਤਖਤ ਸਾਹਿਬ ਦੇ ਹੈੱਡ ਗ੍ਰੰਥੀ ਗਿਆਨੀ ਰਜਿੰਦਰ

ਸਿੰਘ ਨੇ ਸਿਰਫ ਇੰਨਾ ਕੁ ਦੱਸਿਆ ਕਿ ਅਸੀਂ ਇਨ੍ਹਾਂ ਪਿੰਡਾਂ ਬਾਰੇ ਸੁਣਿਆਂ ਤਾਂ ਹੈ, ਪਰ ਕਦੇ ਗਏ ਨਹੀਂ। ਜਦ ਮੈਂ ਉਨ੍ਹਾਂ ਨੂੰ ਉੱਥੇ ਜਾਣ ਦਾ ਰਸਤਾ ਪੁੱਛਿਆ ਤਾਂ ਉਨ੍ਹਾਂ ਕਿਹਾ ਕਿ ਇਸ ਵਕਤ ਗੰਗਾ ਬਹੁਤ ਚੜ੍ਹੀ ਹੋਈ ਹੈ, ਦੋਹੇਂ ਪਾਸੇ ਬੇੜੀ ਪੈਂਦੀ ਹੈ, ਲੋਕ ਖ਼ਤਰਨਾਕ ਹਨ ਅਤੇ ਇਕੱਲੇ ਦੁਕੱਲੇ ਨੂੰ ਲੁੱਟ ਲੈਂਦੇ ਹਨ, ਕਈ ਵਾਰ ਤਾਂ ਬੇੜੀ ਦਾ ਮਲਾਹ ਵੀ ਦਰਿਆ ਦੇ ਅੱਧ ਵਿਚਕਾਰ ਜਾ ਕੇ ਲੁੱਟ ਲੈਂਦੇ ਹਨ ਤੇ ਕਿਸੇ ਅਣਜਾਣ ਥਾਂ 'ਤੇ ਜਾ ਕੇ ਉਤਾਰ ਦਿੰਦੇ ਹਨ। ਉਨ੍ਹਾਂ ਕਿਹਾ ਕਿ ਇਕ ਤਾਂ ਇਕੱਲੇ ਨਾ ਜਾਇਓ ਅਤੇ ਦੂਜਾ ਫਰਵਰੀ-ਮਾਰਚ ਵਿਚ ਅਰਥਾਤ ਬਰਸਾਤਾਂ ਤੋਂ ਪਹਿਲਾਂ ਜਾਓ, ਕਿਉਂਕਿ ਉਦੋਂ ਗੰਗਾ ਵਿਚ ਪਾਣੀ ਬਹੁਤ ਘੱਟ ਜਾਂਦਾ ਹੈ। ਮੈਂ ਮਨ ਵਿਚ ਇਹ ਵਿਚਾਰ ਬਣਾਇਆ ਕਿ ਪਹਿਲਾਂ ਹੁਣ ਜਿਹੜੀ ਪਟਨੇ ਬਾਰੇ ਜਾਣਕਾਰੀ ਇਕੱਤਰ ਕੀਤੀ ਹੈ, ਉਸ ਨੂੰ ਲਿਖਿਆ ਜਾਵੇ ਅਤੇ ਰਾਜਸਥਾਨ ਜਾ ਕੇ ਡਾ. ਜੈਯੰਤ ਕੁਮਾਰ ਨੂੰ ਮਿਲਿਆ ਜਾਵੇ ਅਤੇ ਇਨ੍ਹਾਂ ਪਿੰਡਾਂ ਬਾਰੇ ਹੋਰ ਜਾਣਕਾਰੀ ਇਕੱਤਰ ਕੀਤੀ ਜਾਵੇ। ਮੈਂ ਇਕ ਪ੍ਰਸ਼ਨ-ਚਿੰਨ ਆਪਣੇ ਹਿਰਦੇ ਵਿਚ ਰੱਖ ਕੇ ਘਰ ਮੁੜ ਆਇਆ।

ਜੂਨ, ੨੦੧੩ ਦੀਆਂ ਛੁੱਟੀਆਂ ਵਿਚ ਮੈਂ ਰਾਜਸਥਾਨ ਜਾ ਕੇ ਡਾ. ਜੈਯੰਤ ਕੁਮਾਰ ਨੂੰ ਮਿਲਣ ਲਈ ਚੱਲ ਪਿਆ। ਕੂਚਾਵਨ ਹਨੂੰਮਾਨਗੜ੍ਹ- ਜੈਪੁਰ ਰੇਲਵੇ ਲਾਈਨ ਤੇ ਮਕਰਾਣੇ ਤੋਂ ਅਗਲਾ ਸਟੇਸ਼ਨ ਹੈ। ਛੋਟਾ ਜਿਹਾ ਪਰ ਖੁੱਲ੍ਹਾ ਅਤੇ ਸੁੰਦਰ ਸ਼ਹਿਰ ਹੈ ਕੂਚਾਵਨ ਜਾਂ ਕੂਚਾਮਨ, ਜੋ ਨਾਗੌਰ ਜ਼ਿਲ੍ਹੇ ਵਿਚ ਹੈ। ਕੂਚਾਮਨ ਦੋ ਗੱਲਾਂ ਕਰਕੇ ਮਸ਼ਹੂਰ ਹੈ: ਇੱਕ ਹੈ ਇੱਥੋਂ ਦਾ ਮਿੱਠਾ ਪਾਣੀ ਅਤੇ ਦੂਜੀ ਹੈ ਇੱਥੋਂ ਦੇ ਲੋਕਾਂ ਦੀ ਮਿੱਠੀ ਵਾਣੀ। ਇੱਥੇ ਹੀ ਡਾ. ਜੈਯੰਤ ਕੁਮਾਰ, ਸੋਨੀ ਦੇਵੀ ਸੋਮਾਨੀ ਬਾਲਿਕਾ ਮਾਧਿਆਮਿਕ ਵਿਦਿਆਲਿਆ ਵਿਚ ਪ੍ਰਿੰਸੀਪਲ ਹਨ। ਉਹ ਬਹੁਤ ਹੀ ਸੁੰਦਰ ਹਿਰਦੇ ਅਤੇ ਪ੍ਰਭਾਵਸ਼ਾਲੀ ਵਿਅਕਤੀਤਵ ਦੇ ਮਾਲਿਕ ਹਨ। ਇਹ ਇੱਥੇ ਪਿਛਲੇ ਕਈ ਸਾਲਾਂ ਤੋਂ ਅਧਿਆਪਨ ਤੇ ਸਮਾਜ ਸੇਵਾ ਦੇ ਕਾਰਜਾਂ ਨਾਲ ਜੁੜੇ ਹੋਏ ਹਨ ਅਤੇ ਕੂਚਾਮਨ ਸ਼ਹਿਰ ਦਾ ਇਤਿਹਾਸ ਲਿਖ ਰਹੇ ਹਨ। ਇਨ੍ਹਾਂ ਦੀ ਪਤਨੀ ਵੀ ਬਹੁਤ ਮਹਿਮਾਨ-ਨਿਵਾਜ਼ੀ ਪ੍ਰਵਿਰਤੀ ਦੀ ਮਾਲਿਕ, ਹੱਸਮੁਖ ਅਤੇ ਸੁਸ਼ੀਲ ਗ੍ਰਹਿਣੀ ਹੈ ਅਤੇ ਸਰਕਾਰੀ ਸਕੂਲ ਵਿਚ ਅਧਿਆਪਿਕਾ ਹੈ। ਡਾ. ਸਾਹਿਬ ਸਾਨੂੰ ਖ਼ੁਦ ਮਕਰਾਣਾ ਰੇਲਵੇ ਸਟੇਸ਼ਨ 'ਤੇ ਸਵੇਰ ਦੇ ਤਿੰਨ ਵਜੇ ਲੈਣ ਗਏ। ਉਨ੍ਹਾਂ ਸਾਡੀ ਬਹੁਤ ਖ਼ਾਤਿਰਦਾਰੀ ਕੀਤੀ, ਕਈ ਸੰਸਥਾਵਾਂ ਦਿਖਾਈਆਂ ਅਤੇ ਕਈ ਸਨਮਾਨਯੋਗ ਹਸਤੀਆਂ ਨਾਲ ਮਿਲਾਇਆ। ਕਿਉਂਕਿ ਡਾ. ਸਾਹਿਬ ਨਾਲ ਮੇਰੀ ਆਪਣੇ ਪ੍ਰਯੋਜਨ ਬਾਰੇ ਬਹੁਤ ਹੀ ਵਿਸਤ੍ਰਿਤ ਗੱਲਬਾਤ ਪਹਿਲਾਂ ਹੀ ਟੈਲੀਫ਼ੋਨ 'ਤੇ ਹੋ ਚੁੱਕੀ ਸੀ, ਇਸ ਲਈ ਉਨ੍ਹਾਂ ਨੇ ਹਾਜੀਪੁਰ ਬਾਰੇ ਕਾਫੀ ਪੁਰਾਤਨ ਇਤਿਹਾਸ, ਟੂਕਾਂ ਅਤੇ ਨਕਸ਼ੇ ਤਿਆਰ ਕਰ ਰੱਖੇ ਸਨ। ਉਨ੍ਹਾਂ ਇਹ ਵੀ ਦੱਸਿਆ ਕਿ ਜਦ ਸ੍ਰੀ ਗੁਰੂ ਨਾਨਕ ਦੇਵ ਜੀ ਪਟਨਾ ਸਾਹਿਬ ਆਏ (ਭਾਵ

੧੫੦੫ ਈ: ਤੋਂ ੧੫੦੭ ਈ:) ਤਾਂ ਉਦੋਂ ਹਾਜੀਪੁਰ ਬਹੁਤ ਵੱਡਾ ਅਤੇ ਅਮੀਰ ਸ਼ਹਿਰ ਸੀ ਅਤੇ ਇਹ ਸ਼ਹਿਰ ਬੰਗਾਲ ਬਿਹਾਰ ਦੀ ਰਾਜਧਾਨੀ ਸੀ ਜਦਕਿ ਪਟਨਾ ਇਕ ਸਾਧਾਰਨ ਸ਼ਹਿਰ ਸੀ।

ਜੋਰਾਵਨਪੁਰ ਅਤੇ ਫਤਿਹਪੁਰ ਦੇ ਇਤਿਹਾਸ ਬਾਰੇ ਉਨ੍ਹਾਂ ਸਿਰਫ ਇਹ ਹੀ ਕਿਹਾ ਕਿ ਪੁਰਾਤਨ ਦੰਦ ਕਥਾ ਅਨੁਸਾਰ ਇਹ ਬਿਲਕੁਲ ਸੱਚ ਹੈ ਕਿ ਇਹ ਦੋਵੇਂ ਪਿੰਡ ਗੁਰੂ ਜੀ ਦੇ ਛੋਟੇ ਸਾਹਿਬਜ਼ਾਦਿਆਂ ਦੇ ਨਾਮ 'ਤੇ ਹਨ ਪਰ ਕੋਈ ਲਿਖਤੀ ਦਸਤਾਵੇਜ਼ ਪ੍ਰਾਪਤ ਨਹੀਂ ਹੋ ਸਕਿਆ। ਇਸ ਲਈ ਤਾਂ ਤੁਹਾਨੂੰ ਉਨ੍ਹਾਂ ਪਿੰਡਾਂ ਵਿਚ ਨਿੱਜੀ ਤੌਰ 'ਤੇ ਜਾ ਕੇ ਜਾਣਕਾਰੀ ਹਾਸਲ ਕਰਨੀ ਹੋਵੇਗੀ। ਡਾ. ਸਾਹਿਬ ਤੋਂ ਵਿਦਾ ਲੈ ਕੇ ਅਸੀਂ ਜੈਪੁਰ ਤੇ ਫਿਰ ਬਾਘੌਰ ਚਲੇ ਗਏ, ਉਸ ਰਸਤੇ ਦੀ ਖੋਜ ਕਰਨ ਜਿਸ ਰਸਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਔਰੰਗਜ਼ੇਬ ਦੀ ਮੌਤ ਦੀ ਖ਼ਬਰ ਸੁਣਨ ਤੋਂ ਬਾਅਦ ਬਾਘੌਰ ਤੋਂ ਦਿੱਲੀ ਗਏ ਸਨ।

ਹੁਣ ਸਾਡੇ ਪਾਸ ਇਨ੍ਹਾਂ ਪਿੰਡਾਂ ਦੇ ਨਾਮਕਰਣ ਬਾਰੇ ਜਾਣਕਾਰੀ ਪ੍ਰਾਪਤ ਕਰਨ ਲਈ ਇਨ੍ਹਾਂ ਪਿੰਡਾਂ ਵਿਚ ਨਿੱਜੀ ਤੌਰ 'ਤੇ ਜਾਣ ਤੋਂ ਇਲਾਵਾ ਕੋਈ ਵਿਕਲਪ ਨਹੀਂ ਸੀ ਰਹਿ ਗਿਆ।

ਕਿਉਂਕਿ ਪਟਨਾ ਸਾਹਿਬ ਬਾਰੇ ਕਿਤਾਬ ਲਿਖਣੀ ਸ਼ੁਰੂ ਹੋ ਚੁੱਕੀ ਹੈ, ਉਸ ਦੇ ਦੋ ਅਧਿਆਇ "ਪਾਟਿਲ ਗ੍ਰਾਮ ਤੋਂ ਪਟਨਾ ਤਕ" ਅਤੇ "ਹਨੇਰੇ ਦੀਆਂ ਪਰਤਾਂ ਨੂੰ ਚੀਰ ਕੇ ਪ੍ਰਕਾਸ਼ ਵੱਲ ਪਟਨਾ" ਲਿਖੇ ਜਾ ਚੁੱਕੇ ਹਨ। ਹੁਣ ਹੈ "ਪਟਨਾ ਤੋਂ ਪਟਨਾ ਸਾਹਿਬ ਤਕ ਦਾ ਸਫਰ"। ਇਸ ਵਿਚ ਸ੍ਰੀ ਗੁਰੂ ਨਾਨਕ ਦੇਵ ਜੀ ਦਾ ਪਟਨਾ ਪ੍ਰੀਵੇਸ਼ ਅਧਿਆਇ ਚਾਲੂ ਹੈ। ਇਸ ਵਿਚ ਗਯਾ ਤੋਂ ਕਿਸ ਰਸਤੇ ਗੁਰੂ ਜੀ ਨੇ ਪਟਨਾ ਵਿਚ ਪ੍ਰਵੇਸ਼ ਕੀਤਾ ਤੇ ਫਿਰ ਅੱਗੇ ਕਿੱਧਰ ਨੂੰ ਗਏ। ਗਯਾ ਤੋਂ ਪਟਨਾ ਤਕ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਫ਼ਰ ਦੀ ਖੋਜ ਲਈ ਅਤੇ ਤਖਤ ਸ੍ਰੀ ਹਰਿਮੰਦਰ ਜੀ ਪਟਨਾ ਸਾਹਿਬ ਦੇ ਭੋਰੇ ਵਿਚ ਪਏ ਉਨ੍ਹਾਂ ੮੪ ਦੇ ਕਰੀਬ ਸ਼ਸਤਰਾਂ, ਜੋ ਸਮੇਂ ਸਮੇਂ ਸਿੱਖ ਰਾਜਿਆਂ, ਸਰਦਾਰਾਂ ਤੇ ਸਿਪਾਹੀਆਂ ਨੇ ਤਖਤ ਸਾਹਿਬ ਦੇ ਦਰਸ਼ਨ ਕਰਨ ਸਮੇਂ ਆਏ, ਭੇਟ ਕੀਤੇ ਸਨ, ਦੀ ਮੂਵੀ ਬਣਾਉਣ ਹਿੱਤ ਦੁਸਹਿਰੇ ਦੇ ਸਮੇਂ ਪਟਨਾ ਸਾਹਿਬ ਪਹੁੰਚੇ ਕਿਉਂਕਿ ਇਨ੍ਹਾਂ ਸ਼ਸਤਰਾਂ ਦੇ ਦਰਸ਼ਨ ਸਿਰਫ ਦੁਸਹਿਰੇ ਨੂੰ ਹੀ ਕਰਵਾਏ ਜਾਂਦੇ ਹਨ। ਗਯਾ ਤੋਂ ਪਟਨਾ ਸਾਹਿਬ ਦੇ ਰਸਤੇ ਉੱਤੇ ਚੱਲਦਿਆਂ ਅਤੇ ਹੋਰ ਖੋਜ ਕਾਰਜ ਕਰਦਿਆਂ ਇਨਾਂ ਸਮਾਂ ਲੰਘ ਗਿਆ ਕਿ ਅਕਤੂਬਰ, ੨੦੧੩ ਨੂੰ ਵੀ ਜੋਰਾਵਨਪੁਰ ਅਤੇ ਫਤਹਿਪੁਰ ਨਾ ਜਾ ਸਕੇ।

ਜਨਵਰੀ, ੨੦੧੪ ਨੂੰ ਮਲੋਟ ਦੀ ਸੰਗਤ ਨੇ ਬੇਨਤੀ ਕੀਤੀ ਕਿ ਭਾਈ ਸਾਹਿਬ ਸਾਨੂੰ ਪਟਨਾ ਸਾਹਿਬ ਦੇ ਦਰਸ਼ਨ ਵੈਸਾਖੀ ਦੇ ਸਮੇਂ ਕਰਵਾਓ। ਸੋ ਅਸੀਂ ੮ ਅਪ੍ਰੈਲ, ੨੦੧੪ ਨੂੰ ਮਲੋਟ ਦੀ ਸੰਗਤ ਨਾਲ ਛੇਵੀਂ ਵਾਰ ਪਟਨਾ ਸਾਹਿਬ ਦੇ ਦਰਸ਼ਨਾਂ ਲਈ

ਰਵਾਨਾ ਹੋਏ ਅਤੇ ੧੦ ਅਪ੍ਰੈਲ, ੨੦੧੪ ਨੂੰ ਪਟਨਾ ਸਾਹਿਬ ਪਹੁੰਚੇ।

ਮਲੋਟ ਦੀ ਸੰਗਤ ਨੂੰ ਗੁਰਦੁਆਰਾ ਸਾਹਿਬ ਦੇ ਦਰਸ਼ਨ ਕਰਵਾ ਕੇ ਮਨ ਬਣਾਇਆ ਕਿ ਫਤਿਹਪੁਰ, ਜੋਰਾਵਨਪੁਰ ਜੋ ਗੰਗਾ ਦੇ ਡੈਲਟੇ ਦੇ ਵਿਚਕਾਰ ਹਨ ਜਾਇਆ ਜਾਏ। ਇਸ ਲਈ ਮੈਂ ਸਵੇਰੇ ਹੀ ਜਾਣ ਦੀ ਤਿਆਰੀ ਕਰ ਲਈ। ਨਾਸ਼ਤਾ ਕਰਨ ਤੋਂ ਮਗਰੋਂ ਜਦ ਸਾਮਾਨ ਲੈਣ ਲਈ ਕਮਰੇ ਵਿਚ ਆਇਆ ਤਾਂ ਤਬੀਅਤ ਖ਼ਰਾਬ ਜਿਹੀ ਮਹਿਸੂਸ ਹੋਣ ਲੱਗੀ, ਤ੍ਰੇਲੀਆਂ ਆ ਰਹੀਆਂ ਸਨ। ਕਮਜ਼ੋਰੀ ਮਹਿਸੂਸ ਹੋ ਰਹੀ ਸੀ। ਬਾਈ ਕ੍ਰਿਪਾਲ ਸਿੰਘ ਵੱਲੋਂ ਦਿੱਤੀ ਦਵਾਈ ਲਈ ਜਿਸ ਨਾਲ ਅੱਧੇ ਘੰਟੇ ਪਿੱਛੋਂ ਤਬੀਅਤ ਠੀਕ ਹੋਈ ਤਾਂ ਹੌਸਲਾ ਕੀਤਾ ਕਿ ਚੱਲੀਏ।

ਤਖਤ ਸਾਹਿਬ ’ਤੇ ਮੱਥਾ ਟੇਕ ਕੇ ਟੈਂਪੂ ਫੜਿਆ ਤੇ ‘ਮਾਲ-ਸਲਾਮੀ’ (ਇਹ ਸਥਾਨ ਅਸ਼ੋਕ ਰਾਜ ਪੱਥ ’ਤੇ ਪਟਨੇ ਦੇ ਪੂਰਬ ਤਖਤ ਸਾਹਿਬ ਤੋਂ ਤਿੰਨ ਕਿਲੋਮੀਟਰ ਦੀ ਦੂਰੀ ’ਤੇ ਹੈ, ਇੱਥੇ ਹੀ ਪੁਰਾਣੇ ਸਮੇਂ ਪਟਨਾ ਸ਼ਹਿਰ ਦੀ ਚੂੰਗੀ ਹੋਇਆ ਕਰਦੀ ਸੀ) ਪਹੁੰਚਿਆ। ਉੱਥੋਂ ਫੇਰ ਟੈਂਪੂ ਲੈ ਕੇ ਕੱਚੀ ਦਰਗਾਹ ਪਹੁੰਚਿਆ। ਇਹ ਸਥਾਨ ਫਤੂਹਾ ਪਿੰਡ ਤੋਂ ਪਹਿਲਾਂ ਪਟਨਾ ਰਾਜਗੀਰ ਸੜਕ ’ਤੇ ਇਕ ਬਸਤੀ ਵਿਚ ਹੈ। ਕੱਚੀ ਦਰਗਾਹ ਕਿਸੇ ਮੁਸਲਮਾਨ ਫਕੀਰ ਦੀ ਜਗ੍ਹਾ ਹੈ। ਇਸ ਦੇ ਬਿਲਕੁਲ ਨਜ਼ਦੀਕ ਹੀ ਗੰਗਾ ਵਗਦੀ ਹੈ। ਇਸੇ ਹੀ ਥਾਂ ਤੋਂ ਟੈਂਪੂ ਅਤੇ ਮਿੰਨੀ ਚੌਪਹੀਆ ਟੈਂਪੂ, ਰਾਘੋਪੁਰ, ਜੋਰਾਵਨਪੁਰ, ਫਤਿਹਪੁਰ ਅਤੇ ਹੋਰ ਪਿੰਡਾਂ ਨੂੰ ਜਾਂਦੇ ਹਨ। (ਪਟਨਾ ਦੇ ਗਊ ਘਾਟ ਦੇ ਗੁਰਦੁਆਰਾ ਸਾਹਿਬ ਤੋਂ ਅਤੇ ਗਾਂਧੀ ਸੇਤੂ ਤੋਂ ਤਕਰੀਬਨ ਇੱਕ-ਡੇਢ ਕਿਲੋਮੀਟਰ ਪਿੱਛੇ ਪੱਛਮ ਵੱਲ ਗੰਗਾ ਅਤੇ ਗੰਢਕ ਨਦੀਆਂ ਮਿਲਦੀਆਂ ਹਨ। ਫਿਰ ਇਹ ਤਕਰੀਬਨ ਦਸ ਕਿਲੋਮੀਟਰ ਤਕ ਇਕੱਠੀਆਂ ਚੱਲਦੀਆਂ ਹਨ। ਫਿਰ ਇਹ ਦੋ ਸ਼ਾਖ਼ਾ ਵਿਚ ਪਟਨਾ ਸਾਹਿਬ ਦੇ ਕੰਗਣ ਘਾਟ ਤੋਂ ਅਤੇ ਅੱਗੇ ਦੋ ਧਾਰਾਂ ਵਿਚ ਵੰਡੀ ਜਾਂਦੀ ਹੈ। ਇਸ ਦੇ ਦੱਖਣੀ ਕੰਢੇ ਨੂੰ ਗੰਗਾ ਅਤੇ ਉੱਤਰੀ ਕੰਢੇ ਨੂੰ ਗੰਗਾ-ਗੰਢਕ ਕਹਿੰਦੇ ਹਨ। ਫਿਰ ਇਹ ਪਾੜ ਚੌੜਾ ਹੁੰਦਾ ਜਾਂਦਾ ਹੈ। ਅਖੀਰ ਇਹ ਤਕਰੀਬਨ ੪੦-੪੫ ਕਿਲੋਮੀਟਰ ਲੰਮਾ ਅਤੇ ੧੨-੧੩ ਕਿਲੋਮੀਟਰ ਚੌੜਾ ਜਜ਼ੀਰਾ ਬਣਾਉਂਦੀਆਂ ਫਿਰ ਇੱਕ ਹੋ ਜਾਂਦੀਆਂ ਹਨ। ਇਸ ਜਜ਼ੀਰੇ ’ਤੇ ਵੱਡਾ ਤਲੁੱਕਾ ਜਾਂ ਨਗਰ ਪੰਚਾਇਤ ਰਾਘੋਪੁਰ ਦੀ ਹੈ ਬਾਕੀ ਪਿੰਡ ਰਾਘੋਪੁਰ ਦੇ ਨਾਲ ਹੀ ਜੁੜੇ ਹੋਏ ਹਨ। ਇਸ ਜਜ਼ੀਰੇ ’ਤੇ ਵੱਡਾ ਤਲੁੱਕਾ ਜਾਂ ਨਗਰ ਪੰਚਾਇਤ ਰਾਘੋਪੁਰ ਦੀ ਹੈ, ਬਾਕੀ ਪਿੰਡ ਰਾਘੋਪੁਰ ਦੇ ਨਾਲ ਹੀ ਜੁੜੇ ਹੋਏ ਰਾਘੋਪੁਰ ਪਿੰਡ ਬਿਹਾਰ ਦੇ ਮਸ਼ਹੂਰ ਸਾਬਕਾ ਮੁੱਖ ਮੰਤਰੀ ਅਤੇ ਭਾਰਤ ਦੇ ਸਾਬਕਾ ਰੇਲ ਮੰਤਰੀ ਲਾਲੂ ਪ੍ਰਸ਼ਾਦ ਯਾਦਵ ਦਾ ਜੱਦੀ ਪਿੰਡ ਹੈ। ਇਸ ਪਿੰਡ ਦੇ ਨਾਲ ਫਤਿਹਪੁਰ, ਜੋਰਾਵਨਪੁਰ, ਰੁਸਤਮਪੁਰ, ਸਾਇਰਾਬਾਦ, ਕਬੀਰਪੁਰ ਚੌਂਕ, ਮੋਹਣਪੁਰ, ਜਗਦੀਸ਼ਪੁਰ, ਚਾਂਦਪੁਰ ਆਦਿ ਪਿੰਡ ਹਨ। ਸਾਰੀ ਜ਼ਮੀਨ ਗੰਗਾ ਦਾ ਡੈਲਟਾ ਹੋਣ ਕਰਕੇ ਉਪਜਾਊ ਹੈ। ਜ਼ਿਆਦਾ ਵੱਸੋਂ ਝੌਂਪੜੀਨੁਮਾ ਮਕਾਨਾਂ ਵਿਚ

ਰਹਿੰਦੀ ਹੈ। ਪਿੰਡਾਂ ਵਿਚ ਚੰਗੇ ਸਰਦੇ-ਪੁਜਦੇ ਲੋਕਾਂ ਦੇ ਪੱਕੇ ਅਤੇ ਸ਼ਾਨਦਾਰ ਮਕਾਨ ਵੀ ਹਨ। ਲੋਕਾਂ ਦੇ ਘਰ ਖੁੱਲੇ, ਹਵਾਦਾਰ ਅਤੇ ਸੰਘਣੇ ਦਰੱਖਤਾਂ ਵਿਚ ਹਨ। ਜ਼ਿਆਦਾ ਦਰੱਖਤ ਅੰਬਾਂ ਦੇ ਹਨ। ਹੋਰ ਵੀ ਹਰ ਤਰ੍ਹਾਂ ਦੇ ਦਰੱਖਤ ਤੇ ਕੇਲੇ ਦੇ ਬਾਗ ਵੀ ਬਹੁਤਾਤ ਵਿਚ ਹਨ। ਖੇਤਾਂ ਵਿਚ ਕਣਕ ਦੀ ਪੱਕੀ ਫਸਲ ਦੂਰ ਤਕ ਦਿਖਾਈ ਦਿੰਦੀ ਸੀ। ਹਾੜੂ ਮੱਕੀ ਦੀ ਵੀ ਭਰਪੂਰ ਫਸਲ ਖੜ੍ਹੀ ਹੋਈ ਸੀ। ਕੱਚੀ ਦਰਗਾਹ ਤੋਂ ਟੈਂਪੂ ਲੈ ਕੇ ਗੰਗਾ ਦੇ ਉੱਪਰ ਬਣੇ ਲੋਹੇ ਦੇ ਸਿਲੰਡਰਾਂ ਵਾਲੇ ਕੱਚੇ (ਟੈਂਪਰੇਰੀ, ਪਾਣੀ 'ਤੇ ਤਰਦੇ ਹੋਏ) ਪੁਲ ਰਾਹੀਂ ਹਿਚਕੋਲੇ ਖਾਂਦਿਆਂ ਗੰਗਾ ਨੂੰ ਪਾਰ ਕੀਤਾ। ਦਰਗਾਹ ਵਾਲੇ ਪਾਸੇ ਨੂੰ ਦਰਗਾਹ ਘਾਟ ਤੇ ਦੂਜੇ ਪਾਸੇ ਦੇ ਘਾਟ ਨੂੰ ਰੁਸਤਮ ਘਾਟ ਕਹਿੰਦੇ ਹਨ। ਰੁਸਤਮ ਘਾਟ ਦੇ ਨਾਲ ਹੀ ਛੋਟੀਆਂ-ਛੋਟੀਆਂ ਬਸਤੀਆਂ ਵਿਚ ਰੁਸਤਮਪੁਰ ਪਿੰਡ ਵੱਸਿਆ ਹੋਇਆ ਹੈ। ਰੁਸਤਮਪੁਰ ਤੋਂ ਤਕਰੀਬਨ ਚਾਰ ਕਿਲੋਮੀਟਰ 'ਤੇ ਕਬੀਰਪੁਰ ਚੌਂਕ ਹੈ। ਇੱਥੋਂ ਖੱਬੇ ਨੂੰ ਸੜਕ ਫਤਿਹਪੁਰ ਨੂੰ ਅਤੇ ਸੱਜੇ ਹੱਥ ਵੱਲ ਨੂੰ ਸੜਕ ਰਾਘੋਪੁਰ ਅਤੇ ਜੋਰਾਵਨਪੁਰ ਨੂੰ ਜਾਂਦੀ ਹੈ। ਰਾਘੋਪੁਰ ਕਾਫੀ ਵੱਡਾ ਅਤੇ ਖੁੱਲਾ ਵੱਸਿਆ ਹੋਇਆ ਪਿੰਡ ਹੈ।

ਜਦ ਸਾਡਾ ਟੈਂਪੂ ਜਾਂਦੇ ਜਾਂਦੇ ਇਕ ਛੋਟੇ ਜਿਹੇ ਅੱਡੇ 'ਤੇ ਸਵਾਰੀ ਉਤਾਰਨ ਲੱਗਾ ਤਾਂ ਅੱਡੇ 'ਤੇ ਖੜ੍ਹੇ ਇਕ ਸਫੈਦਪੋਸ਼ ਵਿਅਕਤੀ ਨੇ ਮੇਰਾ ਪਹਿਰਾਵਾ ਅਤੇ ਸ਼ਕਲ ਸੂਰਤ ਵੇਖ ਕੇ ਪੁੱਛਿਆ ਕਿ, "ਸਰਦਾਰ ਜੀ ਤੁਮ ਕਿਧਰ?" ਮੈਂ ਉਸ ਨੂੰ ਕਿਹਾ ਕਿ, "ਮੈਂ ਜੋਰਾਵਨਪੁਰ ਜਾ ਰਿਹਾ ਹਾਂ।" ਉਸ ਨੇ ਮੋੜਵਾਂ ਉੱਤਰ ਦਿੱਤਾ ਕਿ "ਜੋਰਾਵਨਪੁਰ ਜਾਂ ਇਸ ਇਲਾਕੇ ਵਿਚ ਕੋਈ ਵੀ ਸਿੱਖਾਂ ਦਾ ਘਰ ਨਹੀਂ ਹੈ।" ਜਦ ਮੈਂ ਉਸ ਨੂੰ ਆਪਣੀ ਖੋਜ ਦਾ ਮੰਤਵ ਦੱਸਿਆ ਤਾਂ ਉਸ ਨੇ ਕਿਹਾ ਸਰਦਾਰ ਜੀ ਹੋ ਸਕਦਾ ਹੈ ਕਿ ਤੁਸੀਂ ਠੀਕ ਹੋਵੇ। ਮੇਰੇ ਪੁੱਛਣ 'ਤੇ ਉਸ ਨੇ ਦੱਸਿਆ ਕਿ ਉਹ ਇੱਕ ਰਿਟਾਇਰਡ ਅਧਿਆਪਕ ਹੈ। ਉਸ ਨੇ ਮੈਨੂੰ ਸ਼ੁਭ ਇੱਛਾਵਾਂ ਦਿੱਤੀਆਂ ਅਤੇ ਮੈਂ ਉਸ ਦਾ ਧੰਨਵਾਦ ਕੀਤਾ ਤੇ ਫਿਰ ਅੱਗੇ ਚੱਲ ਪਏ। ਰਾਘੋਪੁਰ ਤੋਂ ਪੰਜ ਕਿਲੋਮੀਟਰ 'ਤੇ ਜੋਰਾਵਨਪੁਰ ਪਿੰਡ ਹੈ, ਜੋ ਛੋਟਾ ਜਿਹਾ ਪਰ ਸੁੰਦਰ ਪਿੰਡ ਹੈ।ਇਸ ਪਿੰਡ ਪਹੁੰਚ ਕੇ ਟੈਂਪੂ ਤੋਂ ਉਤਰ ਕੇ ਮੈਂ ਚਾਰ-ਚੁਫੇਰੇ ਦੇਖਿਆ, ਚੌਂਕ ਵਿਚ ਖੜ੍ਹੇ ਲੋਕ ਵੀ ਮੈਨੂੰ ਹੈਰਾਨੀ ਨਾਲ ਦੇਖ ਰਹੇ ਸਨ। ਮੇਰੀ ਨਿਗ੍ਹਾ ਇਕ ਦੁਕਾਨ 'ਤੇ ਬੈਠੇ ਇਕ ਬਜ਼ੁਰਗ ਵਿਅਕਤੀ 'ਤੇ ਪਈ ਤਾਂ ਮੈਂ ਉਸ ਪਾਸ ਚਲਾ ਗਿਆ। ਨਮਸਕਾਰ ਕਰ ਕੇ ਮੈਂ ਉਸ ਨੂੰ ਦੱਸਿਆ ਕਿ ਮੈਂ ਪੰਜਾਬ ਤੋਂ ਆਇਆ ਹਾਂ ਅਤੇ ਮੈਨੂੰ ਹਾਜੀਪੁਰ ਤੋਂ ਇਹ ਪਤਾ ਲੱਗਾ ਹੈ ਹੈ ਕਿ ਇਹ ਪਿੰਡ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਪੁੱਤਰ ਬਾਬਾ ਜ਼ੋਰਾਵਰ ਸਿੰਘ ਜੀ ਦੇ ਨਾਮ 'ਤੇ ਵੱਸਿਆ ਹੋਇਆ ਹੈ। ਕੀ ਤੁਸੀਂ ਮੈਨੂੰ ਦੱਸ ਸਕਦੇ ਹੋ ਕਿ ਇਸ ਪਿੰਡ ਦਾ ਨਾਮਕਰਣ ਜੋਰਾਵਨਪੁਰ ਕਿਵੇਂ ਹੋਇਆ? ਉਸ ਬਜ਼ੁਰਗ ਨੇ ਕਿਹਾ ਕਿ ਮੈਨੂੰ ਇਸ ਬਾਰੇ ਕੋਈ ਪਤਾ ਨਹੀਂ ਹੈ।

ਜਦ ਮੈਂ ਉਸ ਬਜ਼ੁਰਗ ਨਾਲ ਗੱਲਬਾਤ ਕਰ ਰਿਹਾ ਸੀ ਤਾਂ ਉੱਥੇ ਚਾਰ ਪੰਜ

ਵਿਅਕਤੀ ਹੋਰ ਇਕੱਠੇ ਹੋ ਗਏ। ਸਾਰਿਆਂ ਨੇ ਮੇਰੀ ਗੱਲ ਬਾਰੇ ਅਸਚਰਜਤਾ, ਹੈਰਾਨੀ ਅਤੇ ਅਣਜਾਣਤਾ ਪ੍ਰਗਟਾਈ। ਫਿਰ ਮੈਂ ਉਨ੍ਹਾਂ ਨੂੰ ਪੁੱਛਿਆ ਕਿ ਕੀ ਇੱਥੇ ਕੋਈ ਪੁਰਾਣੇ ਪੜ੍ਹੇ-ਲਿਖੇ ਜਾਂ ਕਿਸੇ ਮਾਸਟਰ ਦਾ ਘਰ ਹੈ? ਤਾਂ ਸਾਰਿਆਂ ਨੇ ਹਾਂ ਪ੍ਰਗਟਾਈ। ਇਕ ਵਿਅਕਤੀ ਨੇ ਇਕ ਮੁੰਡੇ ਨੂੰ ਕਿਹਾ ਕਿ ਉਹ ਮੈਨੂੰ 'ਅਮਕੇ' ਮਾਸਟਰ ਦੇ ਘਰ ਛੱਡ ਆਏ। ਸਾਡੇ ਗੱਲਾਂ ਕਰਦਿਆਂ ਉੱਥੇ ਇਕ ਖੱਦਰਧਾਰੀ ਨੇਤਾ ਰੂਪ ਵਿਅਕਤੀ ਆ ਗਿਆ। ਉਸ ਨੇ ਪੁੱਛਿਆ ਕਿ ਕੀ ਗੱਲ ਹੈ? ਤਾਂ ਖੜ੍ਹੇ ਲੋਕਾਂ ਨੇ ਕਿਹਾ ਕਿ ਇਹ ਬਾਬਾ ਜੀ ਪਿੰਡ ਦੇ ਨਾਮਕਰਣ ਬਾਰੇ ਖੋਜ ਰਹੇ ਹਨ। ਨੇਤਾ ਜੀ ਨੇ ਵੀ ਮੇਰੇ ਵਿਚ ਦਿਲਚਸਪੀ ਦਿਖਾਈ ਅਤੇ ਸਾਡੇ ਨਾਲ ਹੀ ਚੱਲ ਪਿਆ। ਥੋੜੀ ਦੂਰ ਹੀ ਖੇਤਾਂ ਨਾਲ ਲੱਗਦਾ ਮਾਸਟਰ ਬਿਸਰਾਮ ਸਿੰਹ ਦਾ ਸੋਹਣਾ ਅਤੇ ਖੁੱਲਾ ਤੇ ਪੱਕਾ ਘਰ ਹੈ,ਜਿਨ੍ਹਾਂ ਦੀ ਉਮਰ ੬੪-੬੫ ਸਾਲ ਦੀ ਹੈ ਅਤੇ ਸੋਹਣੇ ਵਿਅਕਤੀਤਵ ਦੇ ਮਾਲਕ ਹਨ। ਮਾਸਟਰ ਬਿਸਰਾਮ ਸਿੰਹ ਘਰ ਦੇ ਖੁੱਲ੍ਹੇ ਵਿਚ ਬਿਨਾਂ ਚਾਰਦੀਵਾਰੀ ਵਾਲੇ ਵਿਹੜੇ ਵਿਚ ਦਰੱਖਤਾਂ ਦੀ ਸੰਘਣੀ ਛਾਂ ਵਿਚ ਬਨੈਣ-ਧੋਤੀ ਪਾਈ ਟਹਿਲ ਰਹੇ ਸਨ। ਸਾਨੂੰ ਆਉਂਦਿਆਂ ਨੂੰ ਵੇਖ ਕੇ ਰੁਕੇ, ਨਮਸਕਾਰ ਤੋਂ ਬਾਅਦ ਸਾਨੂੰ ਉੱਥੇ ਪਈਆਂ ਕੁਰਸੀਆਂ 'ਤੇ ਬੈਠਣ ਦਾ ਇਸ਼ਾਰਾ ਕਰ ਕੇ ਆਪਣੇ ਵੱਡੇ ਪੁੱਤਰ ਨੂੰ ਜੋ ਤਕਰੀਬਨ ੪੦ ਕੁ ਸਾਲ ਦਾ ਹੋਵੇਗਾ, ਅਵਾਜ਼ ਮਾਰ ਕੇ ਪਾਣੀ ਲਿਆਉਣ ਲਈ ਕਿਹਾ। ਪਾਣੀ ਪੀਣ ਤੋਂ ਬਾਅਦ ਮਾਸਟਰ ਜੀ ਨੇ ਪੁੱਛਿਆ ਕਿ ਹੁਣ ਦੱਸੋ ਮੈਂ ਤੁਹਾਡੀ ਕੀ ਸੇਵਾ ਕਰ ਸਕਦਾ ਹਾਂ? ਨਾਲ ਹੀ ਉਸ ਨੇ ਉੱਥੇ ਫਿਰਦੀ ਆਪਣੀ ਪੋਤੀ ਨੂੰ ਚਾਹ ਲਿਆਉਣ ਦਾ ਇਸ਼ਾਰਾ ਵੀ ਕਰ ਦਿੱਤਾ।

ਮੈਂ ਮਾਸਟਰ ਜੀ ਨੂੰ ਦੱਸਿਆ ਕਿ ਜਦੋਂ ਮੈਂ ਸਾਲ, ੨੦੧੨ ਵਿਚ ਹਾਜੀਪੁਰ ਵਿਖੇ ਸ੍ਰੀ ਗੁਰੂ ਨਾਨਕ ਦੇਵ ਜੀ ਅਤੇ ਸਾਲਸ ਰਾਏ ਜੌਹਰੀ ਦੇ ਮਿਲਾਪ ਅਸਥਾਨ ਦੀ ਖੋਜ ਕਰ ਰਿਹਾ ਸੀ ਤਾਂ ਉੱਥੇ ਨੈਸ਼ਨਲ ਸਿਨੇਮੇ ਦੇ ਮਾਲਕ ਸ੍ਰੀ ਅਸ਼ੋਕ ਕੁਮਾਰ ਸ਼ੋਕੀ ਨੇ ਮੈਨੂੰ ਪੁੱਛਿਆ ਸੀ ਕਿ ਕੀ ਮੈਨੂੰ ਪਤਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਛੋਟੇ ਸਾਹਿਬਜ਼ਾਦਿਆਂ ਬਾਬਾ ਜ਼ੋਰਾਵਰ ਸਿੰਘ ਅਤੇ ਬਾਬਾ ਫਤਿਹ ਸਿੰਘ ਜੀ ਦੇ ਨਾਮ 'ਤੇ ਇੱਥੇ ਬਿਹਾਰ ਵਿਚ ਦੋ ਪਿੰਡ ਵੱਸੇ ਹੋਏ ਹਨ। ਮੈਂ ਮਾਸਟਰ ਜੀ ਨੂੰ ਪਿਛਲੀ ਸਾਰੀ ਕਹਾਣੀ ਸੁਣਾ ਦਿੱਤੀ ਅਤੇ ਇਸ ਪਿੰਡ ਵਿਚ ਆਉਣ ਦਾ ਮੰਤਵ ਵੀ ਦੱਸ ਦਿੱਤਾ। ਮੇਰੀ ਸਾਰੀ ਲੰਮੀ ਗੱਲ ਸੁਣ ਕੇ ਅਤੇ ਮੇਰੀ ਖੋਜ ਦੀ ਜਗਿਆਸਾ ਨੂੰ ਸਮਝਦੇ ਹੋਏ ਮਾਸਟਰ ਬਿਸਰਾਮ ਸਿੰਹ ਹੁਰਾਂ ਦੀ ਵੀ ਦਿਲਚਸਪੀ ਜਾਗ ਪਈ। ਉਨ੍ਹਾਂ ਆਪਣੀ ਗੱਲ ਇਉਂ ਸ਼ੁਰੂ ਕੀਤੀ, "ਬਾਬਾ ਜੀ ਸਭ ਤੋਂ ਪਹਿਲਾ ਤਾਂ ਤੁਸੀਂ ਧੰਨ ਹੋ ਜਿਨ੍ਹਾਂ ਨੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਧਰਮ ਵਿਚ ਜਨਮ ਲਿਆ ਹੈ। ਦੂਜਾ ਇਹ ਕਿ ਦੁਨੀਆ ਵਿਚ ਸਿਰਫ ਸ੍ਰੀ ਗੁਰੂ ਨਾਨਕ ਦੇਵ ਜੀ ਹੀ ਐਸੇ ਮਹਾਂਪੁਰਸ਼ ਹੋਏ ਹਨ ਜਿਨ੍ਹਾਂ ਨੇ ਸਭ ਤੋਂ ਲੰਮੀਆਂ ਮਾਨਵ-ਕਲਿਆਣ ਲਈ ਯਾਤਰਾਵਾਂ ਕੀਤੀਆਂ। ਮੈਨੂੰ ਮਾਸਟਰ ਜੀ ਨੇ

ਅਕਬਰਪੁਰ ਵਿਖੇ ਹੋਈ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਇਕ ਬਾਲਕ ਪਾਸੋਂ ਛੋਲਿਆਂ ਦੀਆਂ ਹੋਲਾਂ ਚੱਬ ਕੇ ਉਸ ਬਾਲਕ ਨੂੰ ਜਾਗੀਰਦਾਰੀ ਬਖ਼ਸ਼ੀ ਦੀ ਸਾਖੀ ਵੀ ਸੁਣਾਈ। ਮਾਸਟਰ ਜੀ ਨੇ ਕਿਹਾ ਕਿ ਤੀਜੀ ਗੱਲ ਇਹ ਹੈ ਕਿ ਇਸ ਪਿੰਡ ਦਾ ਨਾਮ ਜੋਰਾਵਨਪੁਰ ਕਿਵੇਂ ਪਿਆ, ਇਸ ਦਾ ਕੋਈ ਲਿਖਤੀ ਸਬੂਤ ਤਾਂ ਕੋਈ ਨਹੀਂ ਹੈ ਪਰ ਇਹ ਇਕ ਕਿਵਦੰਤੀ (ਲੋਕ-ਕਥਾ) ਹੈ ਕਿ ਪੱਛਮ ਵੱਲੋਂ ਕੋਈ ਸਾਢੇ ਤਿੰਨ-ਚਾਰ ਸੌ ਸਾਲ ਪਹਿਲਾਂ ਚਾਰ ਵਿਅਕਤੀ ਇੱਥੇ ਆਏ ਸਨ ਤੇ ਉਨ੍ਹਾਂ ਨੇ ਇੱਥੇ ਜਗੀਰਦਾਰ ਪਾਸ ਨੌਕਰੀ ਕਰ ਲਈ। ਜਿਮੀਂਦਾਰ ਨੇ ਕਿਹਾ ਕਿ ਇੱਥੇ ਡਾਕੇ ਬਹੁਤ ਪੈਂਦੇ ਹਨ, ਤੁਸੀਂ ਡਾਕੂਆਂ ਤੋਂ ਸਾਡੇ ਨਗਰ ਨਿਵਾਸੀਆਂ ਦੀ ਜਾਨ-ਮਾਲ ਦੀ ਰਾਖੀ ਕਰਨੀ ਹੈ, ਜੇ ਤੁਸੀਂ ਨਮਕ ਹਲਾਲੀ ਕਰੋਗੇ ਤਾਂ ਤੁਸੀ ਇੱਥੇ ਰਹਿ ਸਕੋਗੇ। ਉਨ੍ਹਾਂ ਚਾਰਾਂ ਨੇ ਕਿਹਾ ਕਿ ਉਹ ਨਮਕ ਹਲਾਲੀ ਕਰਨਗੇ ਅਤੇ ਪਿੰਡ ਦੀ ਡਾਕੂਆਂ ਤੋਂ ਰੱਖਿਆ ਕਰਨਗੇ। ਜਦ ਕਈ ਦਿਨ ਗੁਜ਼ਰੇ ਤਾਂ ਇੱਕ ਦਿਨ ਕੀ ਹੋਇਆ ਕਿ ਪਿੰਡ ਵਿਚ ਬਹੁਤ ਗਿਣਤੀ ਵਿਚ ਡਾਕੂਆਂ ਨੇ ਡਾਕਾ ਮਾਰਿਆ। ਪਿੰਡ ਦੇ ਲੋਕ ਡਾਕੂਆਂ ਤੋਂ ਡਰਦੇ ਮਾਰੇ ਸਹਿਮ ਕੇ ਆਪਣੇ-ਆਪਣੇ ਘਰਾਂ ਵਿਚ ਛੁਪ ਕੇ ਬੈਠ ਗਏ ਅਤੇ ਡਾਕੂ ਜਿਮੀਂਦਾਰ ਦਾ ਘਰ ਲੁੱਟਣ ਲੱਗੇ। ਇਨ੍ਹਾਂ ਚੌਹਾਂ ਨੂੰ ਵੀ ਪਤਾ ਲੱਗ ਗਿਆ, ਪਰ ਜਦ ਇਨ੍ਹਾਂ ਨੇ ਦੇਖਿਆ ਕਿ ਡਾਕੂ ਬਹੁਤ ਜਿਆਦਾ ਹਨ ਤਾਂ ਇਹ ਛਪ ਕੇ ਮੁਕਾਬਲਾ ਕਰਨ ਦੀ ਸਕੀਮ ਬਣਾਉਣ ਲੱਗੇ।

ਉਧਰ ਡਾਕੂ ਲੁੱਟ ਦਾ ਮਾਲ ਸੋਨਾ, ਚਾਂਦੀ, ਨਕਦੀ, ਕੱਪੜੇ, ਜੇਵਰ ਅਤੇ ਅਨਾਜ ਦਰਿਆ ਵਿਚ ਖੜ੍ਹੀਆਂ ਕਿਸ਼ਤੀਆਂ ਵਿਚ ਲੱਦਣ ਲੱਗੇ ਇਧਰ ਇਹ ਚਾਰੇ ਜਾਣੇ ਸਕੀਮ ਬਣਾ ਕੇ ਬੇੜੀਆਂ ਪਾਸ ਚਲੇ ਗਏ। ਦੋ ਤਾਂ ਝਾੜੀਆਂ ਵਿਚ ਛੁਪ ਗਏ ਅਤੇ ਦੋ ਕਿਸ਼ਤੀਆਂ ਪਾਸ ਚਲੇ ਗਏ। ਹੁਣ ਜਿਹੜਾ ਡਾਕੂ ਕਿਸ਼ਤੀ ਵਿਚ ਸਾਮਾਨ ਲਿਆਉਂਦਾ, ਉਸ ਦਾ ਸਿਰ ਉੱਥੇ ਹੀ ਕਲਮ ਕਰ ਦਿੰਦੇ ਅਤੇ ਸਿਰ ਇਕ ਪਾਸੇ ਸੁੱਟ ਦਿੰਦੇ ਅਤੇ ਧੜ ਦੂਜੇ ਪਾਸੇ ਸੁੱਟ ਦਿੰਦੇ। ਇਸ ਤਰ੍ਹਾਂ ਜਦ ਕਾਫੀ ਡਾਕੂ ਮਾਰੇ ਗਏ ਤਾਂ ਡਾਕੂਆਂ ਦੇ ਸਰਦਾਰ ਨੇ ਦੂਜੇ ਡਾਕੂਆਂ ਨੂੰ ਪੁੱਛਿਆ ਕਿ ਕੀ ਗੱਲ ਹੈ ਜੋ ਵੀ ਵਿਅਕਤੀ ਜਾਂਦਾ ਹੈ ਉਹ ਵਾਪਸ ਨਹੀਂ ਆਉਂਦਾ। ਚਲੋ ਚੱਲ ਕੇ ਦੇਖੀਏ ਕਿ ਕੀ ਮਾਜ਼ਰਾ ਹੈ? ਜਦ ਬਾਕੀ ਰਹਿੰਦੇ ਡਾਕੂ ਨਦੀ ਪਾਸ ਆਏ ਤਾਂ ਕੀ ਦੇਖਿਆ ਕਿ ਉਨ੍ਹਾਂ ਦੇ ਸਾਥੀਆਂ ਦੀਆਂ ਲਾਸ਼ਾਂ ਬਿਨ੍ਹਾਂ ਸਿਰਾਂ ਤੋਂ ਪਈਆਂ ਹਨ। ਇਹ ਦੇਖ ਕੇ ਡਾਕੂ ਵੀ ਸਹਿਮ ਗਏ। ਅਜੇ ਇਹ ਸਹਿਮੇ ਖੜ੍ਹੇ ਹੀ ਸਨ ਕਿ ਚੌਹਾਂ ਨੇ ਇਕੱਠਾ ਹਮਲਾ ਕਰ ਦਿੱਤਾ ਅਤੇ ਕੁਝ ਹੋਰ ਡਾਕੂਆਂ ਨੂੰ ਮਾਰ ਦਿੱਤਾ। ਇਸ ਅਚਾਨਕ ਹਮਲੇ ਤੋਂ ਡਾਕੂ ਇਨ੍ਹਾਂ ਘਬਰਾਏ ਕਿ ਬਾਕੀ ਜਾਨਾਂ ਬਚਾ ਕੇ ਭੱਜ ਗਏ। ਓਧਰ ਜਦ ਦਿਨ ਚੜ੍ਹਿਆਂ ਤਾਂ ਇਹ ਚਾਰੇ ਹਵੇਲੀ ਵਿਚ ਗਏ। ਜਿਮੀਂਦਾਰ ਲੋਹਾ-ਲਾਖਾ ਹੋਇਆ ਬੈਠਾ ਸੀ। ਉਸ ਨੇ ਚਾਰਾਂ ਨੂੰ ਕਿਹਾ ਕਿ ਅਸੀਂ ਤੁਹਾਨੂੰ ਪਿੰਡ ਦੀ ਰਾਖੀ ਲਈ ਰੱਖਿਆ ਸੀ, ਤੁਸੀ ਪਿੰਡ ਦੀ ਰਾਖੀ ਨਾ ਕਰ ਕੇ ਨਮਕ ਹਰਾਮੀ ਕੀਤੀ ਹੈ। ਉਨ੍ਹਾਂ ਚਾਰਾਂ ਨੇ ਕਿਹਾ ਕਿ ਅਸੀਂ ਨਮਕ ਹਰਾਮੀ

ਨਹੀਂ ਕੀਤੀ ਸਗੋਂ ਪਿੰਡ ਦੀ ਰਖਵਾਲੀ ਕੀਤੀ ਹੈ। ਜਿਮੀਂਦਾਰ ਨੇ ਕਿਹਾ ਤੁਸੀਂ ਰਖਵਾਲੀ ਕੀ ਕੀਤੀ ਹੈ? ਸਾਰਾ ਖ਼ਜ਼ਾਨਾ ਤੇ ਮਾਲ-ਅਸਬਾਬ ਤਾਂ ਡਾਕੂ ਲੁੱਟ ਕੇ ਲੈ ਗਏ ਹਨ। ਇਸ 'ਤੇ ਚਾਰਾਂ ਨੇ ਜਿਮੀਂਦਾਰ ਨੂੰ ਕਿਹਾ ਕਿ ਉਹ ਉਨ੍ਹਾਂ ਨਾਲ ਦਰਿਆ 'ਤੇ ਚੱਲੇ। ਜਦੋਂ ਜਿਮੀਂਦਾਰ ਤੇ ਪਿੰਡ ਵਾਸੀ ਇਨ੍ਹਾਂ ਚੌਹਾਂ ਨਾਲ ਦਰਿਆ 'ਤੇ ਗਏ ਤਾਂ ਕੀ ਦੇਖਦੇ ਹਨ ਕਿ ਡਾਕੂਆਂ ਦੀਆਂ ਲਾਸ਼ਾਂ ਪਈਆਂ ਹਨ ਅਤੇ ਲੁੱਟ ਦਾ ਮਾਲ ਕਿਸ਼ਤੀਆਂ ਵਿਚ ਪਿਆ ਹੈ। ਸਾਰੇ ਉਨ੍ਹਾਂ ਦੀ ਬਹਾਦਰੀ 'ਤੇ ਖੁਸ਼ ਹੋਏ ਤਾਂ ਜਿਮੀਂਦਾਰ ਨੇ ਉਨ੍ਹਾਂ ਨੂੰ ਦੋ ਪਿੰਡਾਂ ਦੀ ਜ਼ਮੀਨ ਦੇ ਦਿੱਤੀ। ਕਿਉਂਕਿ ਉਹ ਲੋਕ ਮੁਸਲਮਾਨ ਤਾਂ ਨਹੀਂ ਸਨ ਅਤੇ ਇਸ ਇਲਾਕੇ ਦੇ ਜਿਮੀਂਦਾਰ ਤੇ ਚੰਦੇਲ ਖ਼ਾਨਦਾਨ ਦੇ ਰਾਜਪੂਤ ਸਨ। ਉਹ ਕਿਸੇ ਵੀ ਪਿੰਡ ਦਾ ਮੁਸਲਮਾਨੀ ਨਾਮ ਪਸੰਦ ਨਹੀਂ ਕਰ ਸਕਦੇ ਸਨ। ਹੋ ਸਕਦਾ ਹੈ ਕਿ ਉਨ੍ਹਾਂ ਚੌਹਾਂ ਨੇ ਆਪਣੇ ਗੁਰੂ ਪ੍ਰਤੀ ਸ਼ਰਧਾ-ਭਾਵਨਾ ਰੱਖਦਿਆਂ ਹੋਇਆਂ ਇਨ੍ਹਾਂ ਪਿੰਡਾਂ ਦੇ ਨਾਮ ਗੁਰੂ ਜੀ ਦੇ ਸ਼ਹੀਦ ਬੱਚਿਆਂ ਦੇ ਨਾਮ 'ਤੇ ਜੋਰਾਵਰਪੁਰ (ਜੋ ਸਮੇਂ ਦੀ ਚਾਲ ਨਾਲ ਅਤੇ ਭਾਸ਼ਾ ਵਿਗਾੜ ਨਾਲ ਜੋਰਾਵਨਪੁਰ ਹੋ ਗਿਆ ਹੋਵੇ) ਅਤੇ ਫਤਿਹਪੁਰ ਪਿੰਡ ਵਸਾਏ ਹੋਣ।

ਮਾਸਟਰ ਜੀ ਨੇ ਇਹ ਵੀ ਦੱਸਿਆ ਕਿ ਹੋ ਸਕਦਾ ਹੈ ਕਿ ਇਹ ਪਿੰਡ ਕਿਸੇ ਮੁਸਲਮਾਨ ਜਗੀਰਦਾਰ ਦੇ ਹੋਣ ਅਤੇ ਰਾਜਪੂਤਾਂ ਨੇ ਆਪਣੇ ਵਡੇਰੇ ਦੇ ਨਾਮ ਦੀ ਥਾਂ ਇਨ੍ਹਾਂ ਪਿੰਡਾਂ ਦੇ ਨਾਮ ਗੁਰੂ ਜੀ ਦੇ ਬੱਚਿਆਂ ਦੇ ਨਾਮ 'ਤੇ ਰੱਖ ਦਿੱਤੇ ਹੋਣ। ਇਸ ਗੱਲ ਵਿਚ ਸਹਿਮਤੀ ਨੇਤਾ ਸ੍ਰੀ ਵਰਿੰਦਰ ਸਿੰਹ ਨੇ ਵੀ ਪ੍ਰਗਟਾਈ। ਮੈਂ ਅੰਦਰੋਂ ਇਸ ਗੱਲ ਨਾਲ ਸਹਿਮਤ ਨਹੀਂ ਸਾਂ, ਕਿਉਂਕਿ ਇਹ ਕਿਵੇਂ ਹੋ ਸਕਦਾ ਹੈ ਕਿ ਉਹ ਵਿਅਕਤੀ ਜਿੰਨ੍ਹਾਂ ਦੀ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਿਚ ਸ਼ਰਧਾ ਭਾਵਨਾ ਨਾ ਹੋਵੇ, ਉਹ ਉਨ੍ਹਾਂ ਦੇ ਬੱਚਿਆਂ ਦੇ ਨਾਮ 'ਤੇ ਪਿੰਡ ਕਿਵੇਂ ਵਸਾ ਸਕਦਾ ਹੈ? ਖੈਰ, ਮੈਂ ਚੁੱਪ ਰਿਹਾ ਅਤੇ ਉਨ੍ਹਾਂ ਦੀਆਂ ਗੱਲਾਂ ਸੁਣਦਾ ਰਿਹਾ। ਮਾਸਟਰ ਜੀ ਨੇ ਇਹ ਦੱਸਿਆ ਕਿ ਇਸ ਬਾਰੇ ਜ਼ਿਆਦਾ ਜਾਣਕਾਰੀ ਚੰਦਰਮਹਾਂ ਸਿੰਹ ਅਤੇ ਲਛਮੀ ਨਰਾਇਣ ਸਿੰਹ ਫਤਹਿਪੁਰ ਨੂੰ ਹੋ ਸਕਦੀ ਹੈ।

ਹੁਣ ਦੁਪਹਿਰ ਦੇ ਭੋਜਨ ਦਾ ਸਮਾਂ ਹੋ ਗਿਆ ਸੀ। ਮਾਸਟਰ ਜੀ ਨੇ ਬਹੁਤ ਵਧੀਆ ਭੋਜਨ ਛਕਾਇਆ। ਭੋਜਨ ਛਕ ਕੇ ਤਕਰੀਬਨ ੧੧ ਵਜੇ ਮੈਂ ਮਾਸਟਰ ਜੀ ਤੋਂ ਵਿਦਾ ਲਈ ਅਤੇ ਫਤਿਹਪੁਰ ਨੂੰ ਚੱਲ ਪਿਆ। ਫਤਿਹਪੁਰ, ਜੋਰਾਵਨਪੁਰ ਤੋਂ ਕਾਂ ਦੀ ਉਡਾਰੀ ਜਿਹਾ ਸਿੱਧਾ ਸੱਤ-ਅੱਠ ਕਿਲੋਮੀਟਰ ਹੈ। ਜਦ ਕਿ ਸੜਕ ਰਾਹੀਂ ਤਕਰੀਬਨ ੧੦ ਕਿਲੋਮੀਟਰ ਦੀ ਦੂਰੀ 'ਤੇ ਹੈ। ਜੋਰਾਵਨਪੁਰ ਤੋਂ ਵਾਪਸ ਕਬੀਰ ਚੌਂਕ ਅਤੇ ਕਬੀਰ ਚੌਂਕ ਤੋਂ ਪਹਾੜ ਵੱਲ ਫਤਿਹਪੁਰ ਜਾਈਦਾ ਹੈ। ਜਦ ਮੈਂ ਫਤਿਹਪੁਰ ਦੇ ਅੱਡੇ 'ਤੇ ਮੰਦਰ ਦੇ ਸਾਹਮਣੇ ਟੈਂਪੂ ਤੋਂ ਉਤਰਿਆ, ਤਾਂ ਉਸ ਸਮੇਂ ਸਾਢੇ ਬਾਰਾਂ ਵਜੇ ਸੀ। ਦਿਨ ਵੀ ਪੂਰਾ ਗਰਮ ਸੀ। ਮੈਂ ਚੌਂਕ ਵਿਚ ਖੜੇ ਇਕ ਭੱਦਰਪੁਰਸ਼ ਨੂੰ ਪੁੱਛਿਆ

ਕਿ ਲਛਮੀ ਨਰਾਇਣ ਸਿੰਘ ਦਾ ਘਰ ਕਿੱਧਰ ਹੈ। ਉਸ ਨੇ ਸੜਕ ਤੋਂ ਪਾਰ ਕਿਤਾਬਾਂ ਵਾਲੀ ਦੁਕਾਨ 'ਤੇ ਬੈਠੇ ਇਕ ਵਿਅਕਤੀ ਵੱਲ ਇਸ਼ਾਰਾ ਕਰ ਦਿੱਤਾ ਮੈਂ ਉਸ ਵਿਅਕਤੀ ਨੂੰ ਜਾ ਨਮਸਕਾਰ ਕੀਤੀ ਅਤੇ ਆਪਣੇ ਆਉਣ ਦਾ ਮਕਸਦ ਦੱਸਿਆ ਉਸ ਚੰਗੇ ਇਨਸਾਨ ਨੇ ਪਹਿਲਾਂ ਤਾਂ ਮੈਨੂੰ ਆਦਰ ਨਾਲ ਬਿਠਾਇਆ, ਫਿਰ ਪਾਣੀ ਪਿਲਾਇਆ। ਜਦ ਮੈਂ ਉਸ ਦੇ ਸਾਹਮਣੇ ਸਾਰੀ ਗੱਲ ਦੁਹਰਾਈ ਤਾਂ ਉਸ ਨੇ ਵੀ ਮੈਨੂੰ ਤਕਰੀਬਨ ਉਹੀ ਜੋਰਾਵਨਪੁਰ ਵਾਲੇ ਮਾਸਟਰ ਜੀ ਵਾਲੀ ਕਹਾਣੀ ਸੁਣਾ ਦਿੱਤੀ। ਇੰਨੇ ਚਿਰ ਵਿਚ ਉਸ ਦੀ ਦੁਕਾਨ 'ਤੇ ਕਾਫੀ ਵਿਅਕਤੀ ਇਕੱਠੇ ਹੋ ਗਏ ਅਤੇ ਸਾਰੇ ਸਾਡੀ ਵਾਰਤਾ ਵਿਚ ਦਿਲਚਸਪੀ ਲੈਣ ਲੱਗੇ। ਪਰ ਕਿਸੇ ਨੇ ਵੀ ਤਸੱਲੀਬਖਸ਼ ਉੱਤਰ ਨਾ ਦਿੱਤਾ।

ਮੈਂ ਆਪਣਾ ਵੇਸ਼ ਸਾਧਾਂ ਵਾਲਾ ਧਾਰਨ ਕੀਤਾ ਹੋਇਆ ਸੀ। ਸਾਧਾਂ ਨਾਲੋਂ ਸਿਰਫ ਇਕ ਚੀਜ਼ ਵੱਖਰੀ ਸੀ ਤੇ ਉਹ ਸੀ ਮੂਵੀ ਕੈਮਰੇ ਅਤੇ ਸਟਿੱਲ ਕੈਮਰੇ ਵਾਲਾ ਬੈਗ। ਮੇਰੀ ਵੇਸ਼-ਭੂਸ਼ਾ ਦੂਜੇ ਆਦਮੀ ਨੂੰ ਆਕ੍ਰਸ਼ਿਤ ਕਰਦੀ ਸੀ। ਮੇਰੇ ਪਹਿਰਾਵੇ ਤੇ ਉਮਰ ਨੂੰ ਵੇਖ ਕੇ ਸਾਰੇ ਹੀ ਬਾਬਾ ਜੀ ਕਹਿ ਕੇ ਬੁਲਾਉਂਦੇ ਸਨ।

ਜਿਸ ਵਿਅਕਤੀ ਦੀ ਦੁਕਾਨ 'ਤੇ ਮੈਂ ਬੈਠਾ ਸੀ ਉਸ ਦਾ ਨਾਮ ਰਾਮ ਭਰੋਸੇ ਸੀ। ਜਦ ਗੱਲਾਂ ਕਰ ਰਹੇ ਸਾਂ ਤਾਂ ਇਕ ਅਮੀਰ ਦਿੱਖ ਵਿਅਕਤੀ ਉੱਥੇ ਆ ਗਿਆ ਜਿਸ ਦੇ ਹੱਥ ਵਿਚ ਲੰਮੀਆਂ-ਲੰਮੀਆਂ ਫਲੀਆਂ ਸਨ। ਇਉਂ ਪ੍ਰਗਟ ਹੁੰਦਾ ਸੀ ਕਿ ਜਿਵੇਂ ਉਹ ਵਿਅਕਤੀ ਖੇਤਾਂ ਵਿੱਚੋਂ ਆਇਆ ਹੈ। ਰਾਮ ਭਰੋਸੇ ਨੇ ਉਸ ਵਿਅਕਤੀ ਵੱਲ ਇਸ਼ਾਰਾ ਕਰ ਕੇ ਦੱਸਿਆ ਕਿ ਇਹ ਸ੍ਰੀ ਲਛਮੀ ਨਰਾਇਣ ਸਿੰਘ ਦੇ ਚਚੇਰੇ ਭਾਈ ਹਨ। ਇਹ ਤੁਹਾਨੂੰ ਉਨ੍ਹਾਂ ਨਾਲ ਮਿਲਾ ਦੇਣਗੇ। ਜਦ ਉਸ ਵਿਅਕਤੀ ਨੇ ਮੇਰਾ ਮਨੋਰਥ ਸਮਝਿਆ ਤਾਂ ਕਿਹਾ ਆਓ, ਮੈਂ ਤੁਹਾਨੂੰ ਲਛਮੀ ਨਰਾਇਣ ਸਿੰਘ ਨਾਲ ਮਿਲਾ ਦਿੰਦਾ ਹਾਂ।

ਉੱਥੋਂ ਵਿਦਾ ਲੈ ਕੇ ਅਸੀਂ ਪਿੰਡ ਵੱਲ ਚੱਲ ਪਏ। ਕਾਫੀ ਵੱਡਾ ਪਿੰਡ, ਲੋਕਾਂ ਦੇ ਘਰ ਖੁੱਲੇ, ਹਵਾਦਾਰ ਅਤੇ ਪੱਕੇ ਹਨ, ਦਰੱਖਤਾਂ ਦੀ ਇੱਥੇ ਵੀ ਬਹੁਤਾਤ ਹੈ। ਜਦ ਅਸੀਂ ਪਿੰਡ ਦੇ ਵਿਚਕਾਰ ਪਹੁੰਚੇ ਤਾਂ ਇਕ ਵੱਡੇ ਸਾਰੇ ਘਰ ਦੇ ਸਾਹਮਣੇ ਰੁਕ ਕੇ ਉਸ ਨੇ ਕਿਹਾ ਕਿ ਇਹ ਸਾਡਾ ਘਰ ਹੈ। ਘਰ ਦੇ ਖੱਬੇ ਹੱਥ ਇਕ ਵੱਡੇ ਖੁੱਲੇ ਤੇ ਉੱਚੇ ਦਰਵਾਜ਼ੇ ਵੱਲ ਇਸ਼ਾਰਾ ਕਰ ਕੇ ਕਿਹਾ ਕਿ ਇਹ ਸਾਡਾ ਹਾਥੀ ਖਾਨਾ ਹੈ। ਇਸ ਹਾਥੀਖਾਨੇ ਵਾਲੇ ਕਮਰੇ ਦੀ ਲੰਬਾਈ, ਚੌੜਾਈ ਅਤੇ ਹਾਥੀ ਦੀ ਲੱਤ ਨੂੰ ਬੰਨਣ ਵਾਲੇ ਥੰਮ ਨੂੰ ਦੇਖ ਕੇ ਮੈਨੂੰ ਅੰਦਾਜ਼ਾ ਹੋ ਗਿਆ ਕਿ ਵਾਕਿਆ ਹੀ ਇਹ ਹਾਥੀਖਾਨਾ ਹੈ। ਮੈਨੂੰ ਉਹ ਵਿਅਕਤੀ ਗਲੀ ਵਿਚ ਰੋਕ ਕੇ ਆਪ ਘਰ ਫਲੀਆਂ ਰੱਖਣ ਚਲਾ ਗਿਆ। ਮੈਨੂੰ ਉਸ ਦੇ ਘਰ ਦਾ ਹਾਥੀਖਾਨਾ ਦੇਖ ਕੇ ਅਹਿਸਾਸ ਹੋ ਗਿਆ ਕਿ ਇਹ ਵਾਕਿਆ ਹੀ ਬਹੁਤ ਅਮੀਰ ਹੈ। ਉਸ ਨੇ ਘਰ ਤੋਂ ਬਾਹਰ ਆ ਕੇ ਮੈਨੂੰ ਖਾਣੇ ਲਈ ਪੁੱਛਿਆ ਤਾਂ ਮੈਂ

ਸਤਿਕਾਰ ਸਹਿਤ ਨਾਂਹ ਕਰ ਦਿੱਤੀ। ਫਿਰ ਅਸੀਂ ਲਛਮੀ ਨਰਾਇਣ ਸਿੰਹ ਦੇ ਘਰ ਚਲੇ ਗਏ। ਮੇਰੇ ਨਾਲ ਆਏ ਵਿਅਕਤੀ ਦੇ ਘਰ ਦੇ ਬਾਹਰ ਲੰਮੇ ਚੌੜੇ ਵਰਾਂਡੇ ਵਿਚ ਦੀ ਹੋ ਕੇ ਕਮਰੇ ਵਿਚ ਦੇਖਿਆ ਤਾਂ ਲਛਮੀ ਨਰਾਇਣ ਸਿੰਹ ਪਲੰਘ 'ਤੇ ਪਿਆ ਅਰਾਮ ਕਰ ਰਿਹਾ ਸੀ। ਇਹ ਪਲੰਘ ਘੱਟੋ ਘੱਟ ਚਾਰ ਫੁੱਟ ਉੱਚਾ ਸੀ। ਉਸ ਵਿਅਕਤੀ ਨੇ ਕਿਹਾ ਕਿ ਤੁਹਾਨੂੰ ਮਿਲਣ ਲਈ ਪੰਜਾਬ ਤੋਂ ਕੋਈ ਆਇਆ ਹੈ। ਇੰਨਾ ਕਹਿ ਕੇ ਉਸ ਨੇ ਮੈਨੂੰ ਅੰਦਰ ਆਉਣ ਦਾ ਇਸ਼ਾਰਾ ਕੀਤਾ। ਮੈਂ ਲਛਮੀ ਨਰਾਇਣ ਸਿੰਹ ਨੂੰ ਨਮਸਕਾਰ ਕੀਤੀ। ਲਛਮੀ ਨਾਰਾਇਣ ਸਿੰਹ ੮੫-੯੦ ਸਾਲ ਦੇ ਪਤਲੇ, ਲੰਮੇ, ਸੁੰਦਰ ਨੈਣ-ਨਕਸ਼ਾਂ ਵਾਲੇ ਵਿਅਕਤੀ ਸਨ। ਲੱਗਦਾ ਸੀ ਕਿ ਜਵਾਨੀ ਵਿਚ ਬਹੁਤ ਸੋਹਣੇ ਰਹੇ ਹੋਣਗੇ। ਮੇਰਾ ਉਨ੍ਹਾਂ ਨੇ ਉੱਠ ਕੇ ਸੁਆਗਤ ਕੀਤਾ, ਕੁਰਸੀ 'ਤੇ ਬਿਠਾਇਆ ਅਤੇ ਜਲ-ਪਾਣੀ ਪੁੱਛਿਆ। ਮੈਂ ਕਿਹਾ ਕਿ ਮੈਂ ਪਾਣੀ ਪੀਵਾਂਗਾ। ਉਨ੍ਹਾਂ ਕਿਹਾ ਕਿ ਮੈਂ ਸ਼ਰਬਤ ਬਣਾ ਲਿਆਉਂਦਾ ਹਾਂ। ਮੈਂ ਕਿਹਾ, ਨਹੀਂ ਜੀ, ਸਿਰਫ ਠੰਡਾ ਪਾਣੀ। ਪਾਣੀ ਪਿਆ ਕੇ ਲਛਮੀ ਨਾਰਾਇਣ ਸਿੰਹ ਨੇ ਪੁੱਛਿਆ ਕਿ ਹੁਣ ਦੱਸੋ ਕਿਵੇਂ ਆਏ? ਮੈਂ ਉਨ੍ਹਾਂ ਨੂੰ ਸਾਰੀ ਵਾਰਤਾ ਸੁਣਾਈ ਤਾਂ ਉਨ੍ਹਾਂ ਕਿਹਾ ਕਿ ਆਪ ਨੂੰ ਮੇਰਾ ਪਤਾ ਕਿਸ ਨੇ ਦਿੱਤਾ? ਮੈਂ ਜੋਰਾਵਨਪੁਰ ਵਾਲੇ ਮਾਸਟਰ ਜੀ ਦਾ ਨਾਮ ਲਿਆ। ਕਹਿਣ ਲੱਗੇ ਠੀਕ ਹੈ, ਮੈਂ ਵੀ ਟੀਚਰ ਰਿਟਾਇਰ ਹੋਇਆ ਹਾਂ। ਮੈਨੂੰ ਕਹਿਣ ਲੱਗਾ ਕਿ ਤੁਸੀਂ ਸਾਡੇ ਮਹਿਮਾਨ ਹੋ। ਮੈਂ ਤੁਹਾਡੇ ਤੋਂ ਉੱਚਾ ਕਿਵੇਂ ਬੈਠ ਸਕਦਾ ਹਾਂ? ਫਿਰ ਉਸ ਨੇ ਤਕਰੀਬਨ ਮਾਸਟਰ ਬਿਸਰਾਮ ਸਿੰਹ ਵਾਲੀ ਕਹਾਣੀ ਸੁਣਾਈ ਪਰ ਫਰਕ ਸਿਰਫ ਏਨਾ ਸੀ ਕਿ ਜਗੀਰਦਾਰ ਨੇ ਖੁਸ਼ ਹੋ ਕੇ ਕਿਹਾ ਕਿ ਤੁਸੀਂ ਆਪਣੇ ਘੋੜੇ ਫੇਰ ਲਵੋ। ਜਿੱਥੋਂ ਤਕ ਤੁਹਾਡੇ ਘੋੜੇ ਜਾਵਣਗੇ ਜ਼ਮੀਨ ਤੁਹਾਡੀ ਹੋ ਜਾਵੇਗੀ। ਇਸ ਤਰ੍ਹਾਂ ਉਨ੍ਹਾਂ ਨੇ ੨੨ ਪਿੰਡ ਵਸਾਏ ਜਿਨ੍ਹਾਂ ਵਿੱਚੋਂ ਕੁਝ ਦੇ ਨਾਮ ਹਨ : ਦਿਲਾਵਰਪੁਰ, ਖਰਕਾ ਕੈਲਾ, ਖੁਰਮਾ, ਬਹਿਲੈਲਪੁਰ, ਹਵੜਾਹਾਂ, ਫਤਿਹਪੁਰ, ਜੋਰਾਵਨਪੁਰ, ਰਾਘਵਪੁਰ, ਜਗਦੀਸ਼ਪੁਰ, ਮੋਹਨਪੁਰ, ਚਾਂਦਪੁਰ ਆਦਿ। ਲਛਮੀ ਨਰਾਇਣ ਸਿੰਹ ਨੇ ਇਹ ਵੀ ਦੱਸਿਆ ਕਿ ਇਹ ਸਾਰੇ ਪਿੰਡ ਚੰਦੇਲ ਰਾਜਪੂਤਾਂ ਦੇ ਹਨ। ਉਸ ਨੇ ਜਗੀਰਦਾਰ ਦਾ ਪਿੰਡ ਮੈਥੂਰਾ ਦੱਸਿਆ। ਉਸ ਨੇ ਇਹ ਵੀ ਦੱਸਿਆ ਕਿ ਸਾਡੇ ਪਿੰਡ ਦੇ ਚੌਧਰੀ ਦਾ ਨਾਮ ਰਾਸ਼ੇ ਸਿੰਘ ਸੀ ਜਿਸ ਦੇ ਚਾਰ ਲੜਕੇ ਭੀਮਲ ਸਿੰਘ, ਕਲਿਆਣ ਸਿੰਘ, ਨਿਰਮਲ ਸਿੰਘ ਅਤੇ ਰਾਜਨ ਸਿੰਘ ਸਨ, ਜਿਨ੍ਹਾਂ ਦੇ ਨਾਮ 'ਤੇ ਸਾਡੇ ਪਿੰਡ ਦੀਆਂ ਚਾਰ ਪੱਤੀਆਂ ਹਨ। ਇਹ ੨੨ ਪਿੰਡ ਕਾਲੀਸਹਾਇ ਮੁੰਨੀ ਲਾਲ ਜੋ ਕਸਾਇਥ ਗੋਤ ਦੇ ਸਨ, ਦੇ ਰਾਜ ਵਿਚ ਸਨ।

ਲਛਮੀ ਨਾਰਾਇਣ ਸਿੰਹ ਨੇ ਇੱਕ ਗੱਲ ਹੋਰ ਵੀ ਦੱਸੀ ਤੇ ਮੈਨੂੰ ਅਚੰਭਿਤ ਕਰ ਦਿੱਤਾ। ਉਨ੍ਹਾਂ ਨੇ ਦੱਸਿਆ ਕਿ ਪਿੰਡ ਤੋਂ ਚਾਰ ਕਿਲੋਮੀਟਰ ਦੂਰ ਗੰਗਾ ਗੰਢਕ ਦਾ ਕਿਨਾਰਾ ਹੈ, ਜਿਸ ਦੇ ਪਾਰਲੇ ਕੰਢੇ ਖਾਲਸਾ ਘਾਟ ਹੈ। ਹੋ ਸਕਦਾ ਹੈ ਕਿਸੇ ਸਮੇਂ ਇਹ ਘਾਟ ਖਾਲਸੇ

ਦੇ ਕਬਜ਼ੇ ਵਿਚ ਰਿਹਾ ਹੋਵੇ ਤੇ ਇਸ ਦਾ ਨਾਮ ਖਾਲਸਾ ਘਾਟ ਪੈ ਗਿਆ ਹੋਵੇ।

ਹੁਣ ਤਾਂ ਮੇਰਾ ਯਕੀਨ ਹੋਰ ਵੀ ਪੱਕਾ ਹੋ ਗਿਆ ਕਿ ਕਿਸੇ ਸਮੇਂ ਜ਼ਰੂਰ ਹੀ ਖਾਲਸਾ ਇਸ ਜਜ਼ੀਰੇ 'ਤੇ ਆਇਆ ਹੋਵੇਗਾ। ਖਾਲਸਾ ਘਾਟ ਨੂੰ ਦੇਖਣ ਤੇ ਖੋਜਣ ਦੀ ਇੱਛਾ ਹੋਰ ਵੀ ਤੀਬਰ ਹੋ ਗਈ। ਦਿਨ ਦੇ ਢਾਈ ਵਜ ਰਹੇ ਸਨ। ਦੁਪਿਹਰਾ ਟਿਕਿਆ ਹੋਇਆ ਸੀ। ਮਨ ਵਿਚ ਖਾਲਸਾ ਘਾਟ ਗੰਗਾ ਪਾਰ ਕਰ ਕੇ ਹਾਜੀਪੁਰ ਹੋ ਕੇ ਪਟਨਾ ਸਾਹਿਬ ਜਾਣ ਦਾ ਮਨ ਬਣਾ ਕੇ ਮੈਂ ਲਛਮੀ ਨਾਰਾਇਣ ਸਿੰਹ ਤੋਂ ਵਿਦਿਆ ਮੰਗੀ ਤਾਂ ਉਨ੍ਹਾਂ ਕਿਹਾ ਕਿ ਜੇਕਰ ਤੁਸੀ ਖਾਲਸਾ ਘਾਟ ਜਾਣਾ ਹੈ ਤਾਂ ਉੱਥੋਂ ਚੇਚਰ ਚਲੇ ਜਾਣਾ ਉੱਥੋਂ ਰਾਮ ਪੁਕਾਰ ਸਿੰਹ ਹਨ ਜੋ ਚੇਚਰ ਵਿਖੇ ਪੁਰਾਤੱਤਵ ਵਿਭਾਗ ਨਾਲ ਮਿਲ ਕੇ ਖੁਦਾਈ ਕਰਵਾ ਰਹੇ ਹਨ। ਉਨ੍ਹਾਂ ਨੂੰ ਵੀ ਇਤਿਹਾਸ ਦੀ ਬਹੁਤ ਜਾਣਕਾਰੀ ਹੈ। ਉਨ੍ਹਾਂ ਨੂੰ ਜ਼ਰੂਰ ਮਿਲਣਾ ਕਿਉਂਕਿ ਚੇਚਰ ਦੀ ਖੁਦਾਈ ਕਰਵਾ ਕੇ ਉਨ੍ਹਾਂ ਨੇ ਬਹੁਤ ਦੁਰਲੱਭ ਵਸਤੂਆਂ, ਮੂਰਤੀਆਂ, ਸਿੱਕੇ ਤੇ ਹੋਰ ਵਸਤਾਂ ਖੋਜੀਆਂ ਹਨ ਜੋ ਤਾਂਬਰ ਕਾਲ ਦੀਆਂ ਜਾਂ ਰਾਮਾਇਣ ਕਾਲ ਤੋਂ ਪਹਿਲਾਂ ਦੀਆਂ ਹਨ ਅਤੇ ੫੦੦੦ ਸਾਲ ਤੋਂ ਵੱਧ ਪੁਰਾਣੀਆਂ ਹਨ।

ਮੈਂ ਇਸ ਕੰਮ ਨੂੰ ਫੇਰ 'ਤੇ ਨਹੀਂ ਛੱਡਣਾ ਚਾਹੁੰਦਾ ਸੀ। ਇਸ ਲਈ ਮੈਂ ਵਿਦਾ ਲੈ ਕੇ ਅੱਡੇ ਨੂੰ ਤੁਰ ਗਿਆ। ਅੱਡੇ 'ਤੇ ਪਹੁੰਚ ਤੇ ਪਤਾ ਲੱਗਾ ਕਿ ਚਾਰ ਵਜੇ ਤੋਂ ਪਹਿਲਾ ਕੋਈ ਟੈਂਪੂ ਘਾਟ 'ਤੇ ਨਹੀਂ ਜਾਵੇਗਾ। ਮੈਨੂੰ ਨਿਰਾਸ਼ਤਾ ਹੋਣ ਲੱਗੀ।

ਪਰ ਇੱਥੇ ਇਕ ਹੋਰ ਘਟਨਾ ਹੋ ਗਈ ਜਿਸ ਨੇ ਮੇਰੇ ਦਿਲ ਵਿਚ ਫਤਹਿਪੁਰੀਆਂ ਪ੍ਰਤੀ ਸਤਿਕਾਰ ਹੋਰ ਵਧਾ ਦਿੱਤਾ। ਉਹ ਇਉਂ ਹੋਈ ਕਿ ਮੰਦਿਰ ਵਿੱਚੋਂ ਇਕ ਵਿਅਕਤੀ ਨੇ ਮੈਨੂੰ ਧੁੱਪ ਵਿਚ ਖੜ੍ਹੇ ਵੇਖ ਲਿਆ। ਉਸ ਨੇ ਮੈਨੂੰ ਪੁੱਛਿਆ ਕਿ ਬਾਬਾ ਜੀ ਕਿੱਥੇ ਜਾਣਾ ਹੈ? ਮੈਂ ਕਿਹਾ ਘਾਟ 'ਤੇ ਜਾਣਾ ਹੈ। ਫਿਰ ਚੇਚਰ ਜਾ ਕੇ ਪਟਨਾ ਸਾਹਿਬ ਗੁਰਦੁਆਰਾ ਸਾਹਿਬ ਜਾਣਾ ਹੈ। ਉਸ ਨੇ ਮੈਨੂੰ ਸਾਹਮਣੇ ਵਾਲੀ ਦੁਕਾਨ ਤੋਂ ਸਟੂਲ ਮੰਗਵਾ ਕੇ ਛਾਂਵੇਂ ਬਿਠਾ ਦਿੱਤਾ ਤੇ ਹੋਰ ਇਕ ਦੋ ਬੰਦਿਆਂ ਨਾਲ ਮੈਨੂੰ ਘਾਟ 'ਤੇ ਪਹੁੰਚਾਉਣ ਦੀਆਂ ਵਿਉਂਤਾਂ ਬਣਾਉਣ ਲੱਗਾ। ਪਹਿਲਾ ਤਾਂ ਮੇਰੇ ਮਨ ਵਿਚ ਸ਼ੱਕ ਤੇ ਖੌਫ਼ ਪੈਦਾ ਹੋਣ ਲੱਗਾ ਪਰ ਫਿਰ, "ਸਤਿਗੁਰ ਸੰਗ ਸਦਾ ਮੇਰੇ ਨਾਲੇ" ਦੀ ਤੁਕ ਯਾਦ ਕਰ ਕੇ ਮਨ ਨੂੰ ਮਜ਼ਬੂਤ ਕੀਤਾ। ਪਹਿਲਾਂ ਤਾਂ ਉਸ ਵਿਅਕਤੀ ਨੇ ਇਕ ਦੋ ਮੋਟਰ ਸਾਈਕਲਾਂ ਵਾਲੇ ਤੋਂ ਲਿਫਟ ਮੰਗੀ ਜੋ ਨਾ ਮਿਲੀ ਫਿਰ ਉਸ ਨੇ ਵਿਉਂਤ ਬਣਾਈ ਕਿ ਸਾਈਕਲ 'ਤੇ ਬਾਬਾ ਜੀ ਨੂੰ ਘਾਟ 'ਤੇ ਪਹੁੰਚਾਇਆ ਜਾਏ। ਅਜੇ ਵਿਉਂਤਾਂ ਹੀ ਬਣਾ ਰਹੇ ਸਾਂ ਕਿ ਇਕ ਮਹਿੰਦਰਾ ਜੀਪ ਆ ਗਈ। ਉਸ ਵਿਚ ਤਿੰਨ ਨੌਜਵਾਨ ਲੜਕੇ ਬੈਠੇ ਸਨ ਜੋ ਜੀਪ ਚਲਾਉਣਾ ਸਿੱਖ ਰਹੇ ਸਨ। ਉਸ ਵਿਅਕਤੀ ਨੇ ਜੀਪ ਨੂੰ ਰੋਕਿਆ ਤੇ ਮੁੰਡਿਆਂ ਨੂੰ ਕਿਹਾ ਕਿ ਉਹ ਮੈਨੂੰ ਘਾਟ 'ਤੇ ਛੱਡ ਆਉਣ। ਮੁੰਡਿਆਂ ਨੇ ਆਨਾਕਾਨੀ ਕੀਤੀ ਪਰ ਉਸ ਭਲੇ ਪੁਰਸ਼ ਦੇ ਜ਼ੋਰ ਦੇਣ 'ਤੇ ਮੁੰਡਿਆਂ ਨੇ ਬਹਾਨਾ

ਬਣਾਇਆ ਕਿ ਉਨ੍ਹਾਂ ਦੀ ਗੱਡੀ ਵਿਚ ਤੇਲ ਨਹੀਂ ਹੈ। ਉਸ ਨੇ ਕਿਹਾ ਕਿ ਤੇਲ ਦਾ ਫਿਕਰ ਨਾ ਕਰੋ ਮੈਂ ਪੁਆ ਦਿੰਦਾ ਹਾਂ। ਉਹ ਭੱਜ ਕੇ ਦੋ ਲੀਟਰ ਤੇਲ ਲੈ ਆਇਆ ਅਤੇ ਜੀਪ ਵਿਚ ਪਾ ਦਿੱਤਾ। ਹੁਣ ਮੁੰਡਿਆਂ ਪਾਸ ਕੋਈ ਬਹਾਨਾ ਨਹੀਂ ਰਿਹਾ। ਉਹ ਘਾਟ 'ਤੇ ਛੱਡ ਆਉਣ ਲਈ ਮੰਨ ਗਏ। ਉਹ ਭਲਾ ਲੋਕ ਜੀਪ ਵਿਚ ਮੇਰੇ ਨਾਲ ਹੀ ਬੈਠ ਗਿਆ ਕਿ ਕਿਤੇ ਇਹ ਮੁੰਡੇ ਮੈਨੂੰ ਪਰੇਸ਼ਾਨ ਨਾ ਕਰਨ। ਪਿੰਡ ਤੋਂ ਘਾਟ ਤਕ ਦਾ ਰਾਹ ਕਾਫੀ ਖਰਾਬ ਤੇ ਉੱਭੜ-ਖਾਭੜ ਸੀ। ਕਿਤੇ ਟੁੱਟੀ ਹੋਈ ਸੜਕ, ਕਿਤੇ ਕੱਚੀ, ਕਿਤੇ ਬਾਲੂ ਭਰਿਆ ਰਾਹ। ਇਹ ਰਸਤਾ ਸਾਰਾ ਹੀ ਵੀਰਾਨ ਤੇ ਡਰਾਉਣਾ ਸੀ। ਅਖੀਰ ਅਸੀਂ ਪੰਦਰ੍ਹਾਂ-ਵੀਹ ਮਿੰਟ ਵਿਚ ਘਾਟ 'ਤੇ ਪਹੁੰਚ ਗਏ। ਸਾਡੇ ਘਾਟ 'ਤੇ ਪਹੁੰਚਦੇ ਸਾਰ ਬੇੜੀ ਵੀ ਤਿਆਰ ਖੜ੍ਹੀ ਸੀ। ਬੇੜੀ ਵਿਚ ਪੰਦਰ੍ਹਾਂ-ਵੀਹ ਮਰਦ, ਇਸਤਰੀਆਂ ਤੇ ਬੱਚੇ ਬੈਠੇ ਹੋਏ ਸਨ। ਉਨ੍ਹਾਂ ਲੋਕਾਂ ਨੇ ਵਿੱਚੇ ਹੀ ਵੱਢੀ ਕਣਕ ਦੀਆਂ ਦੋ-ਤਿੰਨ ਭਰੀਆਂ ਤੇ ਹੋਰ ਬੋਰੀਆਂ ਕਣਕ ਦਾ ਆਟਾ, ਕਣਕ ਦੇ ਗੱਟੂ ਅਤੇ ਸਾਈਕਲ ਵੀ ਬੇੜੀ ਵਿਚ ਲੱਦੇ ਹੋਏ ਸਨ। ਜੀਪ ਵਿੱਚੋਂ ਉਤਰਦੇ ਹੀ ਭਲੇ ਪੁਰਸ਼ ਨੇ ਕਿਸ਼ਤੀ ਵਾਲੇ ਨੂੰ ਮੇਰਾ ਕਿਰਾਇਆ ਵੀ ਦੇ ਦਿੱਤਾ ਅਤੇ ਕਿਹਾ, "ਬਾਬਾ ਜੀ ਕਿਸ਼ਤੀ ਵਿਚ ਬੈਠੋ।" ਕਿਸ਼ਤੀ ਵਾਲੇ ਮਲਾਹ ਨੂੰ ਵੀ ਹਦਾਇਤ ਕੀਤੀ ਕਿ ਧਿਆਨ ਨਾਲ ਉਹ ਮੈਨੂੰ ਲੈ ਕੇ ਜਾਵੇ। ਕਿਸ਼ਤੀ ਵਿਚ ਬੈਠੇ ਸਾਰੇ ਵਿਅਕਤੀ ਮੈਨੂੰ ਅਤੇ ਮੇਰੇ ਪਹਿਰਾਵੇ ਨੂੰ ਬੜੀ ਉਤਸੁਕਤਾ ਅਤੇ ਹੈਰਾਨੀ ਨਾਲ ਦੇਖ ਰਹੇ ਸਨ। ਉੱਥੇ ਘਾਟ 'ਤੇ ਹੀ ਮੈਂ ਉਸ ਭਲੇ ਪੁਰਸ਼ ਅਤੇ ਜੀਪ ਵਾਲੇ ਮੁੰਡਿਆਂ ਦੀਆਂ ਫ਼ੋਟੋਆਂ ਖਿੱਚੀਆਂ ਅਤੇ ਮੂਵੀ ਬਣਾਈ ਅਤੇ ਧੰਨਵਾਦ ਕਰ ਕੇ ਕਿਸ਼ਤੀ ਵਿਚ ਬੈਠ ਗਿਆ। ਨਦੀ ਦਾ ਪਾਟ ਕੋਈ ਦੋ-ਢਾਈ ਕਿਲੋਮੀਟਰ ਚੌੜਾ ਸੀ। ਮੈਂ ਕਿਸ਼ਤੀ ਵਿਚ ਬੈਠੇ ਲੋਕਾਂ ਦੀ ਅਤੇ ਨਦੀ ਦੀ ਮੂਵੀ ਬਣਾਈ। ਕੋਈ ੨੦-੨੫ ਮਿੰਟ ਵਿਚ ਕਿਸ਼ਤੀ ਖਾਲਸਾ ਘਾਟ 'ਤੇ ਜਾ ਲੱਗੀ। ਘਾਟ 'ਤੇ ਉਤਰ ਕੇ ਮੈਂ ਲੋਕਾਂ ਨੂੰ ਪੁੱਛਿਆ ਕਿ ਕੀ ਇਹ ਖਾਲਸਾ ਘਾਟ ਹੈ ਤਾਂ ਸਾਰਿਆਂ ਨੇ ਹਾਂ ਕਹੀ ਪਰ ਖਾਲਸਾ ਘਾਟ ਦਾ ਬੋਰਡ ਮੈਨੂੰ ਕਿਤੇ ਦਿਖਾਈ ਨਹੀਂ ਦਿੱਤਾ। ਨਦੀ ਦੇ ਨਾਲ-ਨਾਲ ਪਿੰਡ ਵੱਸਿਆ ਹੋਇਆ ਹੈ। ਇਸ ਪਿੰਡ ਦੇ ਇਕ ਘਰ ਤੋਂ ਮੈਂ ਪਾਣੀ ਮੰਗ ਕੇ ਪੀਤਾ ਅਤੇ ਪਿੰਡ ਦਾ ਨਾਮ ਪੁੱਛਿਆ ਤਾਂ ਪਾਣੀ ਪਿਆਉਣ ਵਾਲੇ ਬਜ਼ੁਰਗ ਆਦਮੀ ਨੇ ਕਿਹਾ ਕਿ "ਇਸ ਪਿੰਡ ਦਾ ਨਾਮ ਖਾਲਸਾ ਗਊ ਹੈ।" ਜਦ ਮੈਂ ਇਹ ਪੁੱਛਿਆ ਕਿ ਇਸ ਪਿੰਡ ਦਾ ਨਾਮ ਖਾਲਸਾ ਗਊ ਕਿਵੇਂ ਪਿਆ? ਤਾਂ ਉਹ ਕੋਈ ਉੱਤਰ ਨਾ ਦੇ ਸਕਿਆ। ਮੈਂ ਉਸ ਨੂੰ ਪੁੱਛਿਆ ਕਿ, " ਜਿਸ ਜਗ੍ਹਾਂ ਖੁਦਾਈ ਹੋ ਰਹੀ ਹੈ ਉਨ੍ਹਾਂ ਦਾ ਦਫ਼ਤਰ ਕਿੱਥੇ ਹੈ"। ਤਾਂ ਉਸ ਨੇ ਕਿਹਾ ਕਿ ਇਹ ਕੱਚਾ ਰਾਹ ਤਕਰੀਬਨ ਦੋ ਕਿਲੋਮੀਟਰ ਅੱਗੇ ਜਾ ਕੇ ਪੁਰਾਤਨ ਸ਼ਿਵ ਮੰਦਿਰ ਹੈ, ਉੱਥੇ ਹੀ ਚੇਚਰ ਘਾਟ ਤੇ ਪੁਰਾਤੱਤਵ ਵਿਭਾਗ, ਜੋ ਖੁਦਾਈ ਕਰ ਰਿਹਾ ਹੈ, ਦਾ ਦਫ਼ਤਰ ਹੈ।

ਮੈਂ ਧੂੜ ਭਰੇ ਕੱਚੇ ਰਾਹ 'ਤੇ ਕਾਦਰ ਦੀ ਕੁਦਰਤ ਦੇ ਨਜ਼ਾਰੇ ਲੈਂਦਾ ਤੁਰ ਪਿਆ।

ਰਸਤੇ ਵਿਚ ਦਰਿਆ ਦੇ ਕਿਨਾਰੇ ਕਿਨਾਰੇ ਬਾਂਸਾਂ ਦੇ ਦਰੱਖਤਾਂ ਦੇ ਝੁੰਡ ਅਤੇ ਕੇਲਿਆਂ ਦੇ ਲੰਮੇ ਚੌੜੇ ਬਾਗ ਦੇਖਦਾ ਤੁਰਿਆ ਗਿਆ। ਇਕ ਬਸਤੀ ਵਿਚ ਇਕ ਬਜ਼ੁਰਗ ਕੇਲੇ ਦੇ ਤਣੇ ਨੂੰ ਟੋਕੇ ਨਾਲ ਟੁੱਕ ਰਿਹਾ ਸੀ। ਜਦ ਮੈਂ ਉਸ ਨੂੰ ਪੁੱਛਿਆ ਕਿ, ਤੁਸੀਂ ਕੇਲੇ ਦੇ ਤਣੇ ਦੇ ਇੰਨੇ ਛੋਟੇ ਟੁੱਕੜੇ ਕਿਉਂ ਕਰ ਰਹੇ ਹੋ ਤਾਂ ਉਹ ਸਿਰਫ ਇੰਨਾ ਹੀ ਬੋਲਿਆ, ਗੋਰੂ ਕੇ ਲਿਯੇ, ਭਾਵ ਪਸ਼ੂਆਂ ਦੇ ਚਾਰੇ ਲਈ। ਅੱਗੇ ਜਾ ਕੇ ਸੱਚ-ਮੁੱਚ ਹੀ ਗਊਆਂ-ਮੱਝਾਂ ਦੀਆਂ ਖੁਰਲੀਆਂ ਵਿਚ ਕੇਲੇ ਦੇ ਤਣੇ ਦਾ ਚਾਰਾ ਪਿਆ ਸੀ। ਮੈਂ ਹੌਲੀ ਹੌਲੀ ਮੰਦਰ ਪਾਸ ਪਹੁੰਚ ਗਿਆ।

ਹੁਣ ਸ਼ਾਮ ਦੇ ਚਾਰ ਵਜ ਚੁੱਕੇ ਸਨ। ਮੈਂ ਉੱਥੇ ਇਕ ਇਮਾਰਤ ਦੇ ਸਾਹਮਣੇ ਖੜੇ ਵਿਅਕਤੀ ਪਾਸੋਂ ਪੁਰਾਤਤਵ ਵਿਭਾਗ ਦੇ ਦਫ਼ਤਰ ਦਾ ਪਤਾ ਪੁੱਛਿਆ ਤਾਂ ਉਸ ਨੇ ਕਿਹਾ, ਬਾਬਾ ਜੀ ਜਿਸ ਜਗ੍ਹਾ ਆਪ ਖੜੇ ਹੋ ਵਹੀ ਪੁਰਾਤਤਵ ਵਿਭਾਗ ਦਾ ਦਫ਼ਤਰ ਹੈ। ਮੈਂ ਦਫ਼ਤਰ ਦੇ ਅੰਦਰ ਵਿਹੜੇ ਵਿਚ ਜਾ ਕੇ ਉੱਥੇ ਖੜ੍ਹੇ ਕੁਝ ਵਿਅਕਤੀਆਂ ਨੂੰ ਵਿਭਾਗ ਦੇ ਮੁਖੀ ਬਾਰੇ ਪੁੱਛਿਆ ਤਾਂ ਉਨ੍ਹਾਂ ਵਿੱਚੋਂ ਇਕ ਨੇ ਕਿਹਾ ਕਿ, "ਸਾਹਬ ਬਿਜ਼ੀ ਹਨ, ਥੋੜਾ ਬੈਠੋ"। ਮੈਂ ਉਨ੍ਹਾਂ ਨੂੰ ਕਿਹਾ ਕਿ ਸਾਹਬ ਨੂੰ ਕਹੋ ਕਿ, ਮੈਂ ਪੰਜਾਬ ਤੋਂ ਆਇਆ ਹਾਂ ਅਤੇ ਉਨ੍ਹਾਂ ਨੂੰ ਮਿਲਣਾ ਹੈ। ਉਹ ਲੋਕ ਮੇਰਾ ਸੁਨੇਹਾ ਤਾਂ ਦੇ ਆਏ ਪਰ ਸਾਹਬ ਨੇ ਮੈਨੂੰ ਦੂਰੋਂ ਦੇਖਦੇ ਹੋਏ ਜੋ ਆਪ ਬਰਾਂਡੇ ਵਿਚ ਬੈਠਾ ਸੀ, ਕੁਰਸੀ ਭੇਜਦੇ ਹੋਏ ਕਿਹਾ, "ਦਸ ਮਿੰਟ ਬੈਠੋ"। ਉੱਧਰ ਸੂਰਜ ਥੱਲੇ ਜਾ ਰਿਹਾ ਸੀ। ਮੈਨੂੰ ਅਗਲੇ ਸਫ਼ਰ ਦੀ ਚਿੰਤਾ ਹੋ ਰਹੀ ਸੀ। ਦਸ ਮਿੰਟ ਹੋਣ 'ਤੇ ਵੀ ਜਦ ਸਾਹਬ ਨੇ ਮੈਨੂੰ ਨਾ ਬੁਲਾਇਆ ਤਾਂ ਮੈਂ ਆਪਣੀ ਜੇਬ ਵਿੱਚੋਂ ਆਪਣਾ ਵਿਜ਼ਟਿੰਗ ਕਾਰਡ ਕੱਢ ਕੇ ਇਕ ਬੰਦੇ ਨੂੰ ਦਿੱਤਾ ਅਤੇ ਕਿਹਾ, "ਆਪਣੇ ਬੜੇ ਸਾਹਬ ਕੋ ਦੇਨਾ"। ਮੇਰਾ ਐਡਵੋਕੇਟ ਵਾਲਾ ਕਾਰਡ ਦੇਖ ਕੇ ਸਾਹਬ ਇਕ ਮਿੰਟ ਵਿਚ ਉਠ ਖੜਾ ਹੋਇਆ ਤੇ ਚਪੜਾਸੀ ਤੋਂ ਕੁਰਸੀ ਚੁਕਵਾ ਕੇ ਮੇਰੇ ਪਾਸ ਆ ਕੇ ਬੈਠ ਗਿਆ ਤੇ ਕਿਹਾ, "ਕਹੋ ਸਾਹਿਬ ਕਿਆ ਹੁਕਮ ਹੈ, ਮੈਂ ਮੁਆਫੀ ਚਾਹਤਾ ਹੂੰ। ਮੈਂ ਕਾਮ ਮੇ ਮਸਰੂਫ ਥਾਂ"। ਮੈਂ ਉਸ ਨੂੰ ਆਪਣਾ ਪ੍ਰਯੋਜਨ ਦੱਸ ਕੇ ਰਾਮ ਪੁਕਾਰ ਸਿੰਹ ਨੂੰ ਮਿਲਣ ਦੀ ਬੇਨਤੀ ਕੀਤੀ। ਉਸ ਨੇ ਕਿਹਾ ਕਿ ਖੁਦਾਈ ਦਾ ਕੰਮ ਚੇਚਰ ਪਿੰਡ ਵਿਚ ਰਾਮ ਪੁਕਾਰ ਸਿੰਹ ਨੇ ਹੀ ਸ਼ੁਰੂ ਕੀਤਾ ਸੀ। ਉਨ੍ਹਾਂ ਦਾ ਘਰ ਚੇਚਰ-ਹਾਜੀਪੁਰ ਰੋਡ 'ਤੇ ਇੱਥੋਂ ਤਿੰਨ ਕਿਲੋਮੀਟਰ ਦੂਰ ਹੈ, ਤੁਸੀਂ ਉਨ੍ਹਾਂ ਨੂੰ ਮਿਲ ਕੇ ਮਿਊਜ਼ੀਅਮ ਜ਼ਰੂਰ ਦੇਖ ਕੇ ਜਾਣਾ।

ਉੱਥੋਂ ਵਿਦਿਆ ਤਾਂ ਮੈਂ ਲਈ ਪਰ ਮੇਨ ਰੋਡ 'ਤੇ ਜਾਣ ਲਈ ਮੰਦਰ ਤੋਂ ਕੋਈ ਸਵਾਰੀ ਨਾ ਮਿਲੀ। ਉਧਰੋਂ ਮੈਂ ਮੰਦਰ ਅੱਗੇ ਲੱਗੀਆਂ ਦੁਕਾਨਾਂ ਤੋਂ ਇਸ ਇਲਾਕੇ ਦੀ ਖਾਸ ਮਠਿਆਈ ਤਿੰਨ ਕਿੱਲੋ ਸੰਗਤ ਵਾਸਤੇ ਲੈ ਲਈ, ਕਿਉਂਕਿ ਅੱਜ ਮੇਰਾ ਜਨਮ-ਦਿਨ ਵੀ ਸੀ। ਮੈਂ ਸੋਚਿਆ ਕਿ ਅੱਜ ਆਪਣਾ ਜਨਮ-ਦਿਨ ਸੰਗਤ ਨਾਲ ਮਿਲ ਕੇ ਉਨ੍ਹਾਂ ਨੂੰ ਚੇਚਰ ਦੀ ਮਿਠਾਈ ਖੁਆ ਕੇ ਮਨਾਵਾਂਗੇ।

**ਚਲਦਾ...**

# ਭਾਈ ਬਹਿਲੋ ਜੀ

-*ਸਿਮਰਜੀਤ ਸਿੰਘ**

ਜ਼ਿਲ੍ਹਾ ਮਾਨਸਾ ਵਿਚ ਫਫੜੇ ਭਾਈ ਕਾ ਨਾਂ ਦਾ ਪਿੰਡ ਹੈ। ਇਹ ਪਿੰਡ ਬੁਢਲਾਡੇ ਤੋਂ ੯ ਕਿਲੋਮੀਟਰ ਅਤੇ ਮਾਨਸਾ ਤੋਂ ੧੦ ਕਿਲੋਮੀਟਰ ਦੀ ਦੂਰੀ 'ਤੇ ਹੈ। ਇਸ ਪਿੰਡ ਨੂੰ ਬਾਬਾ ਮੱਲ ਨਾਂ ਦੇ ਵਿਅਕਤੀ ਨੇ ਅਬਾਦ ਕੀਤਾ ਸੀ, ਜੋ ਕਿੱਤੇ ਪੱਖੋਂ ਵਕੀਲ ਸੀ। ਇਹ ਵਿਅਕਤੀ ਬਹੁਤ ਜ਼ਿਆਦਾ ਗਾਲ੍ਹੜੀ ਹੋਣ ਕਰਕੇ ਇਲਾਕਾ ਨਿਵਾਸੀਆਂ ਵੱਲੋਂ 'ਫਫੜੇ ਮਾਰ' ਦੇ ਨਾਂ ਨਾਲ ਜਾਣਿਆ ਜਾਂਦਾ ਸੀ। ਬਾਬਾ ਮੱਲ ਵਕੀਲ ਦੇ ਨਾਂ ਉੱਪਰ ਅੱਜ ਵੀ ਬਹੁਤ ਸਾਰੀਆਂ ਗੱਲਾਂ ਸੀਨਾ-ਬ-ਸੀਨਾ ਚੱਲੀਆਂ ਆ ਰਹੀਆਂ ਹਨ। ਇਕ ਕਥਾ ਪ੍ਰਚਲਿਤ ਹੈ ਕਿ ਸਿਕੰਦਰ ਲੋਧੀ ਦੇ ਸਮੇਂ ਵਿਚ ਕਿਸੇ ਕਾਰਨ ਬੁਢਲਾਡੇ ਦੇ ਨਵਾਬ ਤੋਂ ਸਮੇਂ ਸਿਰ ਮਾਮਲਾ ਨਾ ਭਰ ਹੋਇਆ। ਬਾਦਸ਼ਾਹ ਨੇ ਨਵਾਬ ਨੂੰ ਕੈਦ ਕਰ ਲਿਆ। ਬਾਬਾ ਮੱਲ ਨੇ ਨਵਾਬ ਨੂੰ ਛਡਾਉਣ ਲਈ ਅਨੇਕਾਂ ਦਲੀਲਾਂ ਦਿੱਤੀਆਂ ਪਰੰਤੂ ਹਾਕਮ ਨੇ ਇਨ੍ਹਾਂ ਸਾਰੀਆਂ ਨੂੰ ਫਫੜੇ ਹੀ ਦੱਸਿਆ, ਜਿਸ ਕਾਰਨ ਬਾਬਾ ਮੱਲ ਜੀ ਦੇ ਨਾਂ ਨਾਲ ਫਫੜੇ ਸ਼ਬਦ ਸਦਾ ਲਈ ਜੁੜ ਗਿਆ। ਸਿਕੰਦਰ ਲੋਧੀ ਦੀ ਮੌਤ ਤੋਂ ਬਾਅਦ ਇਬਰਾਹੀਮ ਲੋਧੀ ਦੇ ਰਾਜ ਸਮੇਂ ਬਾਬਾ ਮੱਲ ਫਫੜੇ ਬਹੁਤ ਸਾਰੇ ਪੁਰਾਣੇ ਦਰਬਾਰੀਆਂ ਨਾਲ ਬੁਢਲਾਡੇ ਦੇ ਨਵਾਬ ਕੋਲ ਗਿਆ। ਕੁਝ ਸਮਾਂ ਉੱਥੇ ਹੀ ਰਿਹਾ ਅਤੇ ਇਸ ਦੀ ਨਵਾਬ ਨਾਲ ਚੰਗੀ ਦੋਸਤੀ ਹੋ ਗਈ। ਉਸ ਸਮੇਂ ਹੀ ਬਾਬਾ ਮੱਲ ਫੱਫੜੇ ਨੇ ਇਹ ਪਿੰਡ ਅਬਾਦ ਕੀਤਾ, ਜਿਸ ਦਾ ਨਾਂ ਫਫੜੇ ਪੈ ਗਿਆ।

ਬਾਬਾ ਮੱਲ ਜੀ ਦੇ ਘਰ ਪੁੱਤਰ ਦੇਹੜ ਦਾ ਜਨਮ ਹੋਇਆ। ਦੇਹੜ ਜੀ ਦੇ ਘਰ ਦੁਨੀ ਜੀ ਅਤੇ ਦੁਨੀ ਜੀ ਦੇ ਘਰ ਵਰਿਆਮ ਜੀ ਨੇ ਜਨਮ ਲਿਆ। ਵਰਿਆਮ ਜੀ ਦਾ ਪੁੱਤਰ ਸੀ ਅੱਲਾ ਦਿੱਤਾ ਜਿਨ੍ਹਾਂ ਦੇ ਘਰ ੧੬੧੦ ਈ: ਵਿਚ ਭਾਈ ਬਹਿਲੋ ਜੀ ਦਾ ਜਨਮ ਹੋਇਆ। ਆਪ ਜੀ ਦਾ ਪਰਵਾਰ ਸਖੀ ਸਰਵਰ ਦਾ ਪੁਜਾਰੀ ਸੀ ਜਿਸ ਕਾਰਨ ਆਪ ਵੀ ਸਖੀ ਸਰਵਰ ਦੇ ਭਗਤ ਬਣ ਗਏ।

ਸਖੀ ਸਰਵਰ ਇਕ ਮੁਸਲਮਾਨ ਪੀਰ ਸੀ ਜਿਸ ਦਾ ਹਿੰਦੂ ਅਤੇ ਮੁਸਲਮਾਨ ਦੋਵੇਂ ਹੀ ਸਤਿਕਾਰ ਕਰਦੇ ਸਨ। ਇਸ ਪੀਰ ਦਾ ਅਸਲ ਨਾਮ ਸੱਯਦ ਅਹਿਮਦ ਸੀ। ਪੀਰ ਸੱਯਦ ਅਹਿਮਦ ਦੇ ਸੇਵਕ ਉਸ ਨੂੰ ਸਰਵਰੀ, ਸੁਲਤਾਨੀਆ, ਸਨਾਤਨ ਧਰਮ ਸਰਵਰੀਆ, ਸੇਵਲ ਸੁਲਤਾਨੀਆ, ਹਿੰਦੂ ਸੁਲਤਾਨੀ, ਸਖੀ ਸੇਵਕ, ਨਿਗਾਹੀਆ, ਸਰਵਰੀਆ ਸੁਲਤਾਨੀਆ, ਸਖੀ ਸਰਵਰ, ਸੁਲਤਾਨ ਪੀਰ, ਸੇਵਕ ਸਖੀ ਸਰਵਰ, ਸਰਵਰ, ਸਾਂਗਰ, ਸੁਲਤਾਨ ਰਾਮ ਰਾਏ, ਲੱਖਦਾਤਾ, ਸਰਵਰ ਪੰਥੀ, ਰਾਮਦਾਸੀਆ

**ਸੰਪਾਦਕ, ਗੁਰਮਤਿ ਪ੍ਰਕਾਸ਼ ਅਤੇ ਗੁਰਮਤਿ ਗਿਆਨ।*

ਸੁਲਤਾਨੀਆ, ਚੇਲਾ ਸੁਲਤਾਨ, ਨਿਗਾਹਾ ਪੀਰ, ਧੌਂਕਲਾ ਸੇਵਕ, ਖਵਾਜਾ ਸਰਵਰ, ਲੱਖ ਦਾਤਾ, ਲਾਲਾਂ ਵਾਲਾ ਆਦਿ ਨਾਂਵਾਂ ਨਾਲ ਵੀ ਯਾਦ ਕਰਦੇ ਹਨ। ਇਹ ਸਾਰੇ ਨਾਮ ਉਸ ਦੀ ਕਿਸੇ ਨਾ ਕਿਸੇ ਵਿਸ਼ੇਸ਼ਤਾ ਕਰਕੇ ਪ੍ਰਚਲਿਤ ਹੋਏ ਹਨ। ਇਹ ਪੀਰ ਮੁਲਤਾਨ ਤੋਂ ੧੨ ਕੋਹ ਪੂਰਬ ਵੱਲ ਸਾਰ ਕੋਟ ਪਿੰਡ ਵਿਚ ਰਹਿੰਦਾ ਸੀ ਅਤੇ ਇਸ ਦੀ ਕਬਰ ਡੇਰਾ ਗਾਜੀ ਖਾਂ ਦੇ ਪਾਸ ਨਿਗਾਹੇ ਪਿੰਡ ਵਿਚ ਹੈ, ਇਸ ਤੋਂ ਇਲਾਵਾ ਵਜ਼ੀਰਾਬਾਦ ਨੇੜੇ ਧੋਕਲ ਪਿੰਡ ਵਿਚ ਵੀ ਇਸ ਦਾ ਅਸਥਾਨ ਹੈ। ਨਿਗਾਹੇ ਪਿੰਡ ਕਬਰ ਹੋਣ ਕਾਰਨ ਉਸ ਨੂੰ ਨਗਾਹੀਆ, ਧੌਂਕਲ ਵਿਚ ਰਹਿਣ ਕਰਕੇ ਧੌਂਕਲ ਸੇਵਕ, ਲੋਕਾਂ ਦੇ ਦਿਲਾਂ 'ਤੇ ਰਾਜ ਕਰਨ ਕਰਕੇ ਸੁਲਤਾਨ ਅਤੇ ਲੋਕਾਂ ਦੀ ਸਹਾਇਤਾ ਕਰਨ ਕਾਰਨ ਸਖੀ ਸਰਵਰ ਆਦਿ ਨਾਮ ਪ੍ਰਸਿੱਧ ਹੋਏ। ਇਸ ਦਾ ਪ੍ਰਚਾਰ ਕਰਨ ਵਾਲੇ ਪ੍ਰਚਾਰਕਾਂ ਨੂੰ ਭਰਾਈ ਅਤੇ ਪੂਜਾ ਅਸਥਾਨਾਂ ਨੂੰ ਪੀਰਖਾਨਾ ਕਿਹਾ ਜਾਂਦਾ ਹੈ। ਭਾਰਤ 'ਤੇ ਮੁਗ਼ਲ ਹਕੂਮਤ ਹੋਣ ਨਾਲ ਇਸਲਾਮ ਦਾ ਪ੍ਰਚਾਰ ਵੀ ਵਧ ਗਿਆ। ਹਿੰਦੂ ਮਤ ਵਿਚ ਆਈ ਗਿਰਾਵਟ ਅਤੇ ਇਸਲਾਮ ਦੇ ਪ੍ਰਚਾਰ ਕਾਰਨ ਬਹੁਤ ਸਾਰੇ ਭਾਰਤੀ ਇਸਲਾਮ ਦੇ ਪ੍ਰਭਾਵ ਹੇਠ ਜਾਣੇ ਸ਼ੁਰੂ ਹੋ ਗਏ। ਹਿੰਦੂ ਮਤ ਵਿਚ ਛੂਤ-ਛਾਤ ਅਤੇ ਜਾਤ-ਪਾਤ ਦਾ ਬਹੁਤ ਬੋਲਬਾਲਾ ਸੀ, ਜਿਸ ਕਾਰਨ ਹੇਠਲੇ ਵਰਗ ਦੇ ਲੋਕ ਪਸ਼ੂਆਂ ਤੋਂ ਵੀ ਬੁਰੀ ਜ਼ਿੰਦਗੀ ਬਤੀਤ ਕਰਨ ਲਈ ਮਜ਼ਬੂਰ ਸਨ। ਇਸਲਾਮੀ ਪ੍ਰਚਾਰਕਾਂ ਵੱਲੋਂ ਹਕੂਮਤ ਨੂੰ ਨਵੇਂ ਲੋਕਾਂ ਨੂੰ ਦੀਨ ਵਿਚ ਲਿਆਉਣ ਲਈ ਲਾਲਚ ਦੇਣ ਅਤੇ ਪੀਰਾਂ-ਫਕੀਰਾਂ ਨੂੰ ਪਿੰਡਾਂ ਦੇ ਅਨਪੜ੍ਹ ਲੋਕਾਂ ਦੇ ਦਿਲਾਂ 'ਤੇ ਪ੍ਰਭਾਵ ਪਾਉਣ ਲਈ ਤਰ੍ਹਾਂ-ਤਰ੍ਹਾਂ ਦੇ ਤਰੀਕੇ ਅਪਣਾਏ ਗਏ। ਇਸਲਾਮ ਦਾ ਪ੍ਰਭਾਵ ਕਾਇਮ ਕਰਨ ਵਿਚ ਹਾਕਮਾਂ ਦੀ ਨੀਤੀ ਬਹੁਤੀ ਕਾਰਗਰ ਸਾਬਤ ਨਹੀਂ ਹੋਈ, ਪਰ ਮੁਸਲਮਾਨ ਪੀਰਾਂ-ਫਕੀਰਾਂ ਨੇ ਪਿੰਡਾਂ ਦੇ ਲੋਕਾਂ ਨੂੰ ਪੂਰੀ ਤਰ੍ਹਾਂ ਆਪਣੀ ਗ੍ਰਿਫਤ ਵਿਚ ਲੈ ਲਿਆ। ਇਨ੍ਹਾਂ ਵਿੱਚੋਂ ਕੁਝ ਅਜਿਹੇ ਫਕੀਰਾਂ ਦਾ ਪ੍ਰਭਾਵ ਵੀ ਸਾਹਮਣੇ ਆਇਆ ਜਿਨ੍ਹਾਂ ਦੇ ਪੈਰੋਕਾਰਾਂ ਨੇ ਹਕੂਮਤ ਦੇ ਪ੍ਰਭਾਵ ਹੇਠ ਤੁਅਸੱਬੀ ਨੀਤੀ ਧਾਰਨ ਕਰ ਲਈ। ਸਖੀ ਸਰਵਰ ਇਨ੍ਹਾਂ ਵਿੱਚੋਂ ਇਕ ਸੀ ਜਿਸ ਦੇ ਪੈਰੋਕਾਰਾਂ ਦੀ ਗਿਣਤੀ ਬਹੁਤ ਤੇਜ਼ੀ ਨਾਲ ਵਧੀ। ਸਖੀ ਸਰਵਰ ਨੂੰ ਮੰਨਣ ਵਾਲਿਆਂ ਨੂੰ ਸੁਲਤਾਨੀਆ ਕਿਹਾ ਜਾਂਦਾ ਹੈ। ਇਹ ਨਿਗਾਹੇ ਨਗਰ ਵਿਚ ਇੱਕਠੇ ਹੋ ਕੇ ਰੋਟ ਪਕਾ ਕੇ ਭੇਟ ਕਰਦੇ ਹਨ। ਇਹ ਰੋਟ ਧਰਤੀ ਨੂੰ ਤਪਾ ਕੇ ਸਵਾ ਦੋ ਮਣ ਆਟੇ ਦਾ ਪਕਾਇਆ ਜਾਂਦਾ ਹੈ ਅਤੇ ਇਸ ਨੂੰ ਗੁੜ ਨਾਲ ਚੋਪੜਿਆ ਜਾਂਦਾ ਹੈ। ਭਰਾਈ ਆ ਕੇ ਦਰੂਦ ਪੜ੍ਹਦਾ ਹੈ। ਕੁਝ ਹਿੱਸਾ ਆਪ ਰੱਖ ਕੇ ਬਾਕੀ ਦਾ ਸੁਲਤਾਨੀਆਂ ਵਿਚ ਵੰਡ ਦਿੱਤਾ ਜਾਂਦਾ ਹੈ। ਸੁਲਤਾਨ ਦੀ ਕਬਰ 'ਤੇ ਚੜ੍ਹਨ ਵਾਲਾ ਚੜ੍ਹਾਵਾ ਉਸ ਦੇ ਤਿੰਨ ਸੇਵਕਾਂ ਦੀ ਔਲਾਦ ਨੂੰ ਦੇ ਦਿੱਤਾ ਜਾਂਦਾ ਹੈ। ਨਿਗਾਹੇ ਦੀ ਯਾਤਰਾ ਲਈ ਸੁਲਤਾਨੀਏ ਲੋਕਾਂ ਨੂੰ ਨਾਲ ਲੈ ਕੇ ਢੋਲ ਵਜਾਉਂਦੇ ਜਾਂਦੇ ਹਨ। ਇਨ੍ਹਾਂ ਦਾ ਆਗੂ ਹੱਥ ਵਿਚ ਖੂੰਡੀ,

ਸੰਗਲੀ ਅਤੇ ਮੁਸੱਲਾ ਰੱਖਦਾ ਹੈ। ਕਈ ਵਾਰ ਇਹ ਸੰਗਲੀ ਨੂੰ ਜ਼ੋਰ-ਜ਼ੋਰ ਨਾਲ ਆਪਣੇ ਸਰੀਰ 'ਤੇ ਵੀ ਮਾਰਦਾ ਹੈ।

ਭਾਈ ਬਹਿਲੋ ਜੀ ਨੇ ਵੀ ਆਪਣੇ ਘਰ ਵਿਚ ਸਖੀ ਸਰਵਰ ਦਾ ਪੀਰਖਾਨਾ ਬਣਾਇਆ ਹੋਇਆ ਸੀ। ਇਹ ਹਰ ਵੀਰਵਾਰ ਪੀਰ ਜੀ ਦੀ ਪੂਜਾ ਕਰਦੇ, ਰੋਟ ਬਣਾਉਂਦੇ, ਭਰਾਈ ਨੂੰ ਲਿਆ ਕੇ ਦਰੂਦ ਪੜ੍ਹਾ ਕੇ ਰੋਟ ਸੇਵਕਾਂ ਵਿਚ ਵੰਡ ਦਿੰਦੇ ਸਨ। ਭਾਈ ਬਹਿਲੋ ਜੀ ਹਰ ਸਾਲ ਸੁਲਤਾਨੀਆ ਦਾ ਇਕ ਟੋਲਾ ਨਗਾਹੇ ਦੀ ਯਾਤਰਾ ਲਈ ਲੈ ਕੇ ਜਾਂਦੇ ਸਨ। ਇਕ ਵਾਰ ਭਾਈ ਬਹਿਲੋ ਜੀ ਸੁਲਤਾਨੀਆਂ ਦਾ ਟੋਲਾ ਲੈ ਕੇ ਨਗਾਹੇ ਨੂੰ ਜਾ ਰਹੇ ਸਨ ਤਾਂ ਰਸਤੇ ਵਿਚ ਸ੍ਰੀ ਅੰਮ੍ਰਿਤਸਰ ਨੇੜੇ ਰਾਤ ਪੈ ਗਈ। ਆਪ ਨੇ ਸ਼ਹਿਰ ਤੋਂ ਬਾਹਰ ਡੇਰਾ ਲਾ ਲਿਆ। ਦੂਸਰੇ ਦਿਨ ਅੱਗੇ ਤੁਰਨ ਤੋਂ ਪਹਿਲਾਂ ਭਾਈ ਬਹਿਲੋ ਜੀ ਦੇ ਮਨ ਵਿਚ ਖਿਆਲ ਆਇਆ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਦੀ ਗੱਦੀ 'ਤੇ ਸ੍ਰੀ ਗੁਰੂ ਅਰਜਨ ਦੇਵ ਜੀ ਬਿਰਾਜਮਾਨ ਹਨ ਕਿਉਂ ਨਾ ਜਾਂਦੇ-ਜਾਂਦੇ ਉਨ੍ਹਾਂ ਦੇ ਦਰਸ਼ਨ ਕਰ ਲਏ ਜਾਣ। ਭਾਈ ਬਹਿਲੋ ਜੀ ਆਪਣੇ ਸਾਥੀਆਂ ਸਮੇਤ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਸ਼ਨਾਂ ਲਈ ਆ ਗਏ। ਉਸ ਸਮੇਂ ਸ੍ਰੀ ਗੁਰੂ ਅਰਜਨ ਦੇਵ ਜੀ ਸ੍ਰੀ ਹਰਿਮੰਦਰ ਸਾਹਿਬ ਦੀ ਉਸਾਰੀ ਕਰਵਾ ਰਹੇ ਸਨ। ਸ੍ਰੀ ਗੁਰੂ ਅਰਜਨ ਦੇਵ ਜੀ ਦੇ ਦਰਸ਼ਨ ਕਰ ਕੇ ਅਤੇ ਵਿਚਾਰ ਸੁਣ ਕੇ ਭਾਈ ਬਹਿਲੋ ਜੀ ਦੇ ਮਨ 'ਤੇ ਗਹਿਰਾ ਅਸਰ ਹੋਇਆ। ਭਾਈ ਬਹਿਲੋ ਜੀ ਨੇ ਆਪਣੇ ਸਾਥੀਆਂ ਨੂੰ ਕਹਿ ਦਿੱਤਾ ਕਿ ਉਹ ਅੱਗੇ ਨਗਾਹੇ ਨਹੀਂ ਜਾਣਗੇ, ਉਨ੍ਹਾਂ ਦਾ ਮਨ ਤਾਂ ਇੱਥੇ ਸ੍ਰੀ ਗੁਰੂ ਅਰਜਨ ਦੇਵ ਜੀ ਦੇ ਚਰਨਾਂ ਵਿਚ ਰਹਿਣ ਦਾ ਹੀ ਹੈ। ਭਾਈ ਸਾਹਿਬ ਦੇ ਸਾਥੀ ਉਨ੍ਹਾਂ ਤੋਂ ਆਗਿਆ ਲੈ ਕੇ ਅੱਗੇ ਚਲੇ ਗਏ ਪਰੰਤੂ ਭਾਈ ਬਹਿਲੋ ਜੀ ਸ੍ਰੀ ਅੰਮ੍ਰਿਤਸਰ ਵਿਖੇ ਰਹਿ ਕੇ ਹੀ ਸਰੋਵਰ ਦੀ ਕਾਰ ਸੇਵਾ ਵਿਚ ਹੱਥ ਵਟਾਉਣ ਲੱਗ ਪਏ।

ਭਾਈ ਬਹਿਲੋ ਜੀ ਤਕੜੇ ਜੁੱਸੇ ਦੇ ਮਾਲਕ ਅਤੇ ਭਰ ਜਵਾਨ ਸਨ। ਸੇਵਾ ਕਰਦੇ ਸਮੇਂ ਉਹ ਸਭ ਤੋਂ ਵੱਡੀ ਟੋਕਰੀ ਚੁੱਕ ਕੇ ਸੇਵਾ ਕਰ ਕੇ ਗੁਰੂ-ਘਰ ਦੀਆਂ ਖੁਸ਼ੀਆਂ ਪ੍ਰਾਪਤ ਕਰਦੇ। ਭਾਈ ਸੰਤੋਖ ਸਿੰਘ ਜੀ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਲਿਖਦੇ ਹਨ:

*ਬਹਿਲੋ ਧਰਹਿ ਟੋਕਰਾ ਆਗੈ।*
*ਖਨਹਿ ਸਿੱਖ ਇਕ ਭਰਬੇ ਲਾਗੈ।*
*ਬਹੁਤ ਮ੍ਰਿੱਤਕਾ ਪਾਵਹਿ ਤਾਹਿ।*
*ਇਹੁ ਤਿਨ ਕੋ ਕਿਮ ਬਰਜਿਤ ਨਾਹਿ।...*
*ਸਤਿਗੁਰ ਮੁਖ ਕੋ ਦੇਖਤਿ ਰਹੈ।*
*ਚੁਕਹੁ ਸੀਸ ਪਰ ਜਬਿ ਨਰ ਬਹੈ।*
*ਹਸਨ ਹੇਤ ਨਰ ਭਰੈਂ ਬਿਸਾਲ।*

*ਕੇਤਕ ਮਣ ਮ੍ਰਿਤਕਾ ਕੇ ਨਾਲ।*

ਸਰੋਵਰ ਨੂੰ ਪੱਕਿਆਂ ਕਰਨ ਦੀ ਸੇਵਾ ਚੱਲ ਰਹੀ ਸੀ। ਆਵਿਆਂ ਵਿਚ ਇੱਟਾਂ ਪਕਾ ਕੇ ਸਰੋਵਰ ਦੇ ਪੌੜ ਬਣਾਏ ਜਾ ਰਹੇ ਸਨ। ਭਾਈ ਬਹਿਲੋ ਜੀ ਨੇ ਕਿਸੇ ਤੋਂ ਸੁਣਿਆ ਹੋਇਆ ਸੀ ਕਿ ਜੇਕਰ ਆਵੇ ਵਿਚ ਕੂੜਾ ਪਾਇਆ ਜਾਵੇ ਤਾਂ ਇੱਟਾਂ ਪੱਕੀਆਂ ਨਿਕਲਦੀਆਂ ਹਨ। ਭਾਈ ਬਹਿਲੋ ਜੀ ਭੂਰੇ ਦਾ ਝੁੰਬ ਮਾਰ ਕੇ ਸ਼ਹਿਰ ਵਿਚ ਨਿਕਲ ਜਾਂਦੇ ਛੱਜ ਅਤੇ ਫਹੁੜੀ ਨਾਲ ਸ਼ਹਿਰ ਦਾ ਕੂੜਾ ਇਕੱਠਾ ਕਰ ਕੇ ਆਵੇ ਵਿਚ ਪਾਉਂਦੇ ਰਹਿੰਦੇ। ਜਦੋਂ ਇੱਟਾਂ ਆਵੇ ਵਿੱਚੋਂ ਕੱਢੀਆਂ ਗਈਆਂ ਉਹ ਪੂਰੀਆਂ ਪੱਕੀਆਂ ਹੋਈਆਂ ਤੇ ਲਾਲ ਨਿਕਲੀਆਂ। ਭਾਈ ਸੰਤੋਖ ਸਿੰਘ ਗੁਰ ਪ੍ਰਤਾਪ ਸੂਰਜ ਗ੍ਰੰਥ ਵਿਚ ਜ਼ਿਕਰ ਕਰਦੇ ਹਨ:

*ਤੋ ਆਛੀ ਪਾਕਹਿ ਹੁਇ ਲਾਲ।*
*ਘਸੈ ਨ ਫੂਟਹਿ ਸੋ ਤਤਕਾਲ।*
*ਇਮ ਸੁਨਿ ਪ੍ਰੇਰੇ ਸੁਪਚ ਬਤੇਰੇ।*
*ਭਰੈ ਸੂਪ ਲਦ ਰਾਸਭ ਪ੍ਰੇਰੇ।*

ਇਕ ਦਿਨ ਜਦੋਂ ਸ੍ਰੀ ਗੁਰੂ ਅਰਜਨ ਦੇਵ ਜੀ ਆਵੇ ਦੇਖਣ ਲਈ ਆਏ ਤਾਂ ਭਾਈ ਬਹਿਲੋ ਜੀ ਆਪਣੇ ਗੰਦੇ ਕੱਪੜਿਆਂ ਕਾਰਨ ਗੁਰੂ ਜੀ ਦੇ ਦੂਰੋਂ ਹੀ ਦਰਸ਼ਨ ਕਰਦੇ ਰਹੇ। ਗੁਰੂ ਜੀ ਭਾਈ ਬਹਿਲੋ ਜੀ ਦੇ ਆਵੇ ਦੀਆਂ ਪੱਕੀਆਂ ਇੱਟਾਂ ਦੇਖ ਕੇ ਬਹੁਤ ਖੁਸ਼ ਹੋਏ। ਗੁਰੂ ਜੀ ਦੂਰ ਖੜੇ ਭਾਈ ਬਹਿਲੋ ਜੀ ਪਾਸ ਆ ਗਏ। ਭਾਈ ਬਹਿਲੋ ਜੀ ਨੇ ਗੁਰੂ ਜੀ ਦੇ ਚਰਨਾਂ ਵਿਚ ਆਪਣਾ ਸਿਰ ਰੱਖ ਦਿੱਤਾ। ਗੁਰੂ ਜੀ ਨੇ ਭਾਈ ਬਹਿਲੋ ਜੀ ਦੇ ਮੈਲੇ ਕੱਪੜਿਆਂ ਦੀ ਪਰਵਾਹ ਕੀਤੇ ਬਿਨਾਂ ਮੋਢਿਆਂ ਤੋਂ ਫੜ੍ਹ ਕੇ ਉਠਾ ਕੇ ਛਾਤੀ ਨਾਲ ਲਾ ਲਿਆ। ਗੁਰੂ ਜੀ ਨੇ ਭਾਈ ਬਹਿਲੋ ਜੀ ਨੂੰ ਕਿਹਾ:

*ਭਾਈ ਬਹਿਲੋ ਤੂ ਸਭ ਤੋਂ ਪਹਿਲੋ*
*ਭਾਈ ਬਹਿਲੋ ਤੇਰੀ ਘਾਲ ਥਾਏ ਪਈ ਹੈ।*
*ਭਾਈ ਬਹਿਲੋ ਤੂ ਬੜੀ ਗਾਖੜੀ ਕਾਰ ਕਮਾਈ ਹੈ।*
*ਭਾਈ ਬਹਿਲੋ ਤੂ ਮੇਰੇ ਮਨ ਨੂੰ ਮੋਹ ਲਿਆ ਹੈ।*
*ਭਾਈ ਬਹਿਲੋ ਤੂ ਮੇਰਾ ਹੋਇਆ ਮੈ ਤੇਰਾ ਹਾਂ।*

ਗੁਰੂ ਜੀ ਨੇ ਭਾਈ ਬਹਿਲੋ ਜੀ ਨੂੰ ਨਾਲ ਲਿਜਾ ਕੇ ਇਸ਼ਨਾਨ ਕਰਵਾਇਆ ਅਤੇ ਸਾਫ ਸੁੰਦਰ ਕੱਪੜੇ ਪਹਿਨਾਏ। ਗੁਰੂ ਜੀ ਨੇ ਭਾਈ ਬਹਿਲੋ ਜੀ ਨੂੰ ਉੱਚ ਕੋਟੀ ਦਾ ਵਿਦਵਾਨ ਦੇਖ ਕੇ ਮਸੰਦ ਥਾਪ ਕੇ ਮਾਲਵੇ ਵਿਚ ਸਿੱਖੀ ਦਾ ਪ੍ਰਚਾਰ ਕਰਨ ਹਿਤ ਫਫੜੇ ਭੇਜ ਦਿੱਤਾ। ਭਾਈ ਬਹਿਲੋ ਜੀ ਉੱਚ ਕੋਟੀ ਦੇ ਕਵੀ ਵੀ ਸਨ। ਭਾਈ ਬਹਿਲੋ ਜੀ ਗੁਰੂ ਜੀ ਦਾ ਹੁਕਮ ਮੰਨ ਕੇ ਪਿੰਡ ਫਫੜੇ ਆ ਗਏ। ਅੱਗੇ ਤੋਂ ਇਸ ਪਿੰਡ ਨਾਲ ਭਾਈ ਬਹਿਲੋ ਜੀ ਦਾ ਨਾਂ ਜੁੜ ਗਿਆ ਅਤੇ ਇਸ ਨੂੰ ਫਫੜੇ ਭਾਈ ਕੇ ਕਿਹਾ ਜਾਣ ਲੱਗ

ਪਿਆ। ਭਾਈ ਬਹਿਲੋ ਜੀ ਨੇ ਇਲਾਕੇ ਵਿਚ ਗੁਰਮਤਿ ਦਾ ਪ੍ਰਚਾਰ ਸ਼ੁਰੂ ਕਰ ਦਿੱਤਾ ਅਤੇ ਹਰ ਸਾਲ ਵੈਸਾਖੀ ਵਾਲੇ ਦਿਨ ਸੰਗਤਾਂ ਨੂੰ ਨਾਲ ਲੈ ਕੇ ਗੁਰੂ ਜੀ ਦਰਸ਼ਨਾਂ ਲਈ ਸ੍ਰੀ ਅੰਮ੍ਰਿਤਸਰ ਜਾਂਦੇ। ਆਪ ਨੇ ਮਾਲਵੇ ਵਿਚ ਅਨੇਕਾਂ ਹੀ ਸਖੀ ਸਰਵਰ ਦੇ ਪੁਜਾਰੀਆਂ ਨੂੰ ਗੁਰ ਉਪਦੇਸ਼ ਸਮਝਾ ਕੇ ਸਿੱਖ ਬਣਾਇਆ। ਜਦੋਂ ਛੇਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੂੰ ਜਹਾਂਗੀਰ ਨੇ ਗਵਾਲੀਅਰ ਦੇ ਕਿਲ੍ਹੇ ਵਿਚ ਕੈਦ ਕਰ ਲਿਆ ਤਾਂ ਗੁਰੂ ਜੀ ਨੇ ਭਾਈ ਬਹਿਲੋ ਜੀ, ਭਾਈ ਗੁਰਦਾਸ ਜੀ ਅਤੇ ਬਾਬਾ ਬੁੱਢਾ ਜੀ ਦੀ ਜ਼ਿੰਮੇਵਾਰੀ ਸ੍ਰੀ ਦਰਬਾਰ ਸਾਹਿਬ ਦੀ ਮਰਯਾਦਾ ਕਾਇਮ ਰੱਖਣ ਦੀ ਲਗਾਈ। ਭਾਈ ਬਹਿਲੋ ਜੀ ਨੇ ੯੦ ਸਾਲ ਦੇ ਲੱਗਭਗ ਉਮਰ ਭੋਗੀ।

ਭਾਈ ਬਹਿਲੋ ਜੀ ਦੇ ਪੁੱਤਰ ਭਾਈ ਨਾਨੂੰ ਜੀ ਦੇ ਘਰ ਭਾਈ ਭਗਤਾ ਜੀ ਦਾ ਜਨਮ ਹੋਇਆ। ਭਾਈ ਭਗਤਾ ਜੀ ਨੇ ਜ਼ਿਲ੍ਹਾ ਫਰੀਦਕੋਟ ਵਿਚ ਕੋਟਕਪੂਰੇ ਤੋਂ ੧੯ ਮੀਲ ਪੂਰਬ ਵੱਲ ਅਤੇ ਰਾਮਪੁਰਾ ਫੂਲ ਤੋਂ ੨੨ ਮੀਲ ਉੱਤਰ-ਪੱਛਮ ਵੱਲ ਇਕ ਪਿੰਡ ਅਬਾਦ ਕੀਤਾ, ਜਿਸ ਦਾ ਨਾਂ ਭਾਈ ਭਗਤਾ ਹੈ। ਭਾਈ ਭਗਤਾ ਜੀ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਬਹੁਤ ਸੇਵਾ ਕੀਤੀ। ਭਾਈ ਭਗਤਾ ਪਿੰਡ ਵਿਚ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਚਰਨ ਪਾਏ ਅਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਤਿੰਨ ਦਿਨ ਨਿਵਾਸ ਕੀਤਾ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਮਹਿਰਾਜ ਦੇ ਸਥਾਨ 'ਤੇ ਮੁਗ਼ਲਾਂ ਨਾਲ ਜੰਗ ਹੋਈ। ਇਸ ਜੰਗ ਵਿਚ ਸਿੱਖ ਸੈਨਿਕਾਂ ਨੂੰ ਰਸਦ ਪਹੁੰਚਾਉਣ ਦਾ ਕੰਮ ਭਾਈ ਬਹਿਲੋ ਜੀ, ਭਾਈ ਭਗਤੂ ਜੀ, ਭਾਈ ਰੂਪਾ ਜੀ ਅਤੇ ਭਾਈ ਪੰਜਾਬੇ ਜੀ ਨੇ ਕੀਤਾ। ਭਾਈ ਭਗਤਾ ਜੀ ਦਾ ਅਨੰਦ ਕਾਰਜ ਲਾਹੌਰ ਨਿਵਾਸੀ ਦੀਵਾਨ ਰਾਮੂ ਜੀ ਦੀ ਇਕਲੌਤੀ ਸਪੁੱਤਰੀ ਨਾਲ ਹੋਇਆ। ਭਾਈ ਰਾਮੂ ਜੀ ਦੇ ਇੱਟਾਂ ਦੇ ਭੱਠੇ ਸਨ। ਭਾਈ ਭਗਤਾ ਜੀ ਨੇ ਉਨ੍ਹਾਂ ਦੇ ਭੱਠਿਆਂ ਤੋਂ ਹੀ ਇੱਟਾਂ ਮੰਗਵਾ ਕੇ ਭਾਈ ਭਗਤਾ ਪਿੰਡ ਵਿਚ ਇਕ ਖੂਹ ਬਣਵਾਇਆ ਸੀ ਜੋ ਅੱਜ ਵੀ ਮੌਜੂਦ ਹੈ। ਭਾਈ ਭਗਤਾ ਜੀ ਦੇ ਘਰ ਪੰਜ ਪੁੱਤਰਾਂ- ਭਾਈ ਗੁਰਦਾਸ ਜੀ, ਭਾਈ ਤਾਰਾ ਜੀ, ਭਾਈ ਭਾਰਾ ਜੀ, ਭਾਈ ਮੋਹਰਾ ਜੀ ਅਤੇ ਭਾਈ ਬਖਤਾ ਜੀ ਨੇ ਜਨਮ ਲਿਆ। ਇਹ ਸਾਰੇ ਪਹਿਲਾਂ ਰਾਮ ਰਾਇ ਦੇ ਪਾਸ ਰਹਿੰਦੇ ਹੁੰਦੇ ਸਨ, ਬਾਅਦ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸੇਵਾ ਵਿਚ ਆ ਗਏ ਸਨ। ਜਦੋਂ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਰਾਮ ਰਾਇ ਨੂੰ ਬਾਦਸ਼ਾਹ ਔਰੰਗਜੇਬ ਦੇ ਸ਼ੰਕੇ ਦੂਰ ਕਰਨ ਲਈ ਭੇਜਿਆ ਤਾਂ ਭਾਈ ਬਹਿਲੋ ਜੀ ਤੇ ਭਾਈ ਗੁਰਦਾਸ ਜੀ ਨੂੰ ਵੀ ਰਾਮ ਰਾਇ ਦੇ ਨਾਲ ਭੇਜਿਆ। ਪ੍ਰੋ. ਪਿਆਰਾ ਸਿੰਘ ਪਦਮ ਭੱਟ ਵਹੀਆਂ ਦੇ ਆਧਾਰ 'ਤੇ ਗੁਰੂ ਕੀਆਂ ਸਾਖੀਆਂ ਵਿਚ ਜ਼ਿਕਰ ਕਰਦੇ ਹਨ:

*ਗੁਰੂ ਜੀ ਨੇ ਸੰਮਤ ਸਤਰਾਂ ਸੋ ਸਤਾਰਾਂ ਕੇ ਆਖਰੀ ਦਿਹੁੰ ਮੇਂ ਕੋਟ ਗੁਰੂ ਹਰਿ ਰਾਇ(ਕੀਰਤਪੁਰ ਸਾਹਿਬ) ਮੇਂ ਆਇ ਨਿਵਾਸ ਕੀਆ। ਸਤਿਗੁਰਾਂ ਕਾ ਕੋਟ ਗੁਰੂ*

*ਹਰਿ ਰਾਇ ਮੇਂ ਆਨਾ ਸੁਨ ਬੈਸਾਖੀ ਕੇ ਪੁਰਬ ਤੇ ਚਾਰੋਂ ਦਿਸ਼ਾ ਸੇ ਸਿੱਖ ਸੰਗਤਾਂ ਹੁਮ ਹੁਮਾਇ ਕੇ ਦਰਸ਼ਨ ਪਾਨੇ ਆਈਆਂ। ਇਸੀ ਦਿਹੁੰ ਬਾਦਸ਼ਾਹ ਔਰੰਗਜੇਬ ਕਾ ਭੇਜਾ ਅੰਭੇਰ ਵਾਲੇ ਰਾਜਾ ਜੈ ਸਿੰਘ ਮਿਰਜ਼ਾ ਕਾ ਦੀਵਾਨ, ਕੋਟ ਗੁਰੂ ਹਰਿ ਰਾਇ ਜੀ ਮੈਂ ਆਇ ਪਹੁੰਚਾ। ਇਸ ਨੇ ਕਿਹਾ ਗਰੀਬ ਨਿਵਾਜ! ਤੁਝੇ ਬਾਦਸ਼ਾਹ ਨੇ ਦਿਹਲੀ ਦਰਬਾਰ ਮੇਂ ਬੁਲਾਇਆ ਹੈ, ਤੁਸਾਂ ਕੋ ਲੇਨੇ ਕੇ ਲੀਏ ਆਇਆ ਹਾਂ, ਤਿਆਰੀ ਕਰੀਏ। ਗੁਰੂ ਜੀ ਨੇ ਇਸ ਸੇ ਸਾਰੀ ਬਾਰਤਾ ਸੁਨ ਕੇ ਦਰੀਏ ਸਿੱਖ ਸੇ ਕਹਾ, ਤੁਮ ਰਾਮ ਰਾਇ ਕੋ ਬੁਲਾ ਲਈਏ। ਉਸ ਇਨ ਕੇ ਹਮਰਾਹ ਬਾਦਸ਼ਾਹ ਕੀ ਕਚਹਿਰੀ ਮੇਂ ਦਿਹਲੀ ਜਾਨਾ ਹੈ। ਦੀਵਾਨ ਦਰਘਾ ਮੱਲ ਸੇ ਬਚਨ ਹੋਆ ਕਿ ਤੁਸਾਂ ਇਨ ਕੀ ਗੈਲ ਜਾਨਾ ਹੈਂ, ਤਿਆਰੀ ਕਰੀਏ। ਸਤਿਗੁਰਾਂ ਬੇਟਾ ਰਾਮ ਰਾਇ ਕੋ ਰਥ ਬਹਿਲੀ ਮੇਂ ਬਿਠਾਇ ਕੇ ਥਾਪਨਾ ਦਈ, ਕਹਾ ਕਿ ਹਮ ਆਪ ਕੇ ਅੰਗ-ਸੰਗ ਹੈਂ, ਕਿਸੀ ਬਾਤ ਕਾ ਭੈ ਨਹੀ ਮਾਨਨਾ, ਨਿਸ਼ੰਕ ਹੋਇ ਕੇ ਆਗੇ ਉਤਰ ਦੇਨਾ।...*

*ਪਾਸ ਖਲੇ ਭਾਈ ਬਹਿਲੋ ਕੇ ਗੁਰਦਾਸ ਕੋ ਬਚਨ ਹੋਆ, ਆਪ ਜਾਇ ਸ੍ਰੀ ਗ੍ਰੰਥ ਜੀ ਕੋ ਲੈ ਆਈਏ। ਆਪ ਨੇ ਸਾਹਿਬਜ਼ਾਦੇ ਕੇ ਸਾਥ ਦਿਹਲੀ ਮੇਂ ਜਾਨਾਂ ਹੈ। ਜਹਾਂ ਮਾਰਗ ਮੇਂ ਡੇਰਾ ਕਰੇਂ, ਸ੍ਰੀ ਗ੍ਰੰਥ ਜੀ ਕਾ ਬੀਚਾਰ ਕਰਨਾ।...*

ਜਦੋਂ ਰਾਮ ਰਾਇ ਨੇ ਬਾਦਸ਼ਾਹ ਔਰੰਗਜ਼ੇਬ ਨੂੰ ਖੁਸ਼ ਕਰਨ ਲਈ ਗੁਰਬਾਣੀ ਦੇ ਗਲਤ ਅਰਥ ਕਰਨ ਦੀ ਭੁੱਲ ਕੀਤੀ ਤਾਂ ਭਾਈ ਗੁਰਦਾਸ ਜੀ ਨੇ ਉਨ੍ਹਾਂ ਦੀ ਭੁੱਲ ਦਾ ਅਹਿਸਾਸ ਕਰਵਾਇਆ ਅਤੇ ਗੁਰੂ ਜੀ ਪਾਸ ਚਿੱਠੀ ਭੇਜ ਕੇ ਸੂਚਨਾ ਵੀ ਦਿੱਤੀ। ਗੁਰੂ ਕੀਆਂ ਸਾਖੀਆਂ ਵਿਚ ਇਸ ਘਟਨਾ ਦਾ ਜ਼ਿਕਰ ਹੈ ਕਿ:

*ਭਾਈ ਗੁਰਦਾਸ, ਕਲਿਆਣ ਆਦਿ ਜਿਹੜੇ ਮੁਖੀਏ ਸਿੱਖ ਬਾਬਾ ਜੀ ਕੇ ਗੈਲ ਥੇ ਉਨ੍ਹੇ ਇਹ ਕੀਆ ਅਰਥ ਨਾ ਸੁਖਾਇਆ। ਜਬ ਬਾਬਾ ਜੀ ਵਾਪਸ ਆਨੇ ਡੇਰੇ ਚੰਦਰਾਵਾਲ ਖੇੜੇ ਆਏ ਤਾਂ ਇਨ੍ਹਾਂ ਸਿੱਖਾਂ ਹਾਥ ਬਾਂਧ ਬੇਨਤੀ ਕੀ, ਮਹਾਰਾਜ! ਆਪ ਕਾ ਕੀਆ ਅਰਥ ਗੁਰਆਸ਼ੇ ਅਨੁਸਾਰ ਠੀਕ ਨਹੀਂ।...*

*ਦੀਵਾਨ ਦਰਘਾ ਮੱਲ, ਭਾਈ ਗੁਰਦਾਸ ਤੇ ਕਲਿਆਨਾਂ ਆਦਿ ਸਿੱਖਾਂ ਆਪਣਾ ਜ਼ਰੂਰੀ ਫਰਜ਼ ਸਮਝ ਕੇ ਸ੍ਰੀ ਰਾਮ ਰਾਇ ਜੀ ਕੀ ਆਗਿਆ ਪਾਇ ਕੀਰਤਪੁਰ ਗੁਰੂ ਜੀ ਸੇ ਲਿਖਾ।...*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਦੋਂ ਪਾਉਂਟਾ ਸਾਹਿਬ ਵਿਖੇ ਨਿਵਾਸ ਕੀਤਾ ਤਾਂ ਰਾਮ ਰਾਇ ਗੁਰੂ ਜੀ ਦੇ ਦਰਸ਼ਨਾਂ ਨੂੰ ਆਏ। ਉਸ ਸਮੇਂ ਭਾਈ ਗੁਰਦਾਸ ਜੀ ਵੀ ਉਨ੍ਹਾਂ ਨਾਲ ਆਏ। ਗੁਰੂ ਕੀਆਂ ਸਾਖੀਆਂ ਅਨੁਸਾਰ:

*ਸਤਿਗੁਰਾਂ ਨਾਹਨ ਸੇ ਚਲ ਸਨੇਂ ਸਨੇਂ ਬੈਸਾਖ ਮਾਸ ਕੇ ਆਖੀਰ ਪਾਵਟਾਂ ਗਾਉਂ ਮੇਂ ਆਇ ਬਿਸਰਾਮ ਪਾਇਆ। ਯਹਾਂ ਜੇਠ ਮਾਸ ਕੀ ਸੰਕਰਾਂਤ ਕੇ ਦਿਹੁੰ ਪ੍ਰਿਥਮੇ*

*ਦੀਵਾਨ ਨੰਦ ਚੰਦ ਜੀ ਨੇ ਅਰਦਾਸ ਕੀ- ਬਾਬੇ ਬੁੱਢੇ ਕੇ ਸਾਹਿਬ ਰਾਮ ਕੁਇਰ ਜੀ ਨੇ ਪਾਵਨ ਹਾਥੋਂ ਸੇ ਨੀਂਹ ਰਾਖੀ ਗਈ ਪੰਚਾਂਮ੍ਰਿਤ ਸੰਗਤ ਮੇਂ ਤਰਾ ਤਰੀ ਵਰਤਾਇਆ ਗਿਆ। ਪਾਵਟਾਂ ਨਗਰੀ ਮੇਂ ਬੜੀ ਚਹਿਲ ਪਹਿਲ ਹੋਈ। ਦਣਮੇ ਦਿਵਸ ਪਰੋਹਿਤ ਦਯਾ ਰਾਮ ਕੋ ਪਾਂਵਟੇ ਸੇ ਖੁਰਵੱਧੀ ਗਾਉਂ ਮੇਂ ਭੇਜਾ। ਆਗੇ ਸੇ ਰਾਮ ਰਾਇ ਨੇ ਇਨ ਕੇ ਆਏ ਕਾ ਬੜੇ ਆਉ-ਭਗਤ ਕੀਆ, ਸਤਿਗੁਰਾਂ ਕੀ ਕੁਛਲਤਾ ਪੂਛੀ, ਦੋਇ ਦਿਵਸ ਪਰੋਹਤ ਜੀ ਖੁਰਵੱਦੀ ਨਗਰੀ ਮੇਂ ਬਿਰਾਜੇ। ਤੀਜੇ ਦਿਹੁੰ ਸ੍ਰੀ ਰਾਮ ਰਾਇ ਨੇ ਭਾਈ ਬਹਿਲੋ ਕੇ ਗੁਰਦਾਸ ਸੇ ਕਹਾ, ਅਸਾਂ ਪ੍ਰੋਹਤ ਕੇ ਗੈਲ ਪਾਂਵਟੇ ਜਾਨਾ ਹੈ, ਤਿਆਰੀ ਕਰੀਏ। ਸਾਹਿਬ ਰਾਮ ਰਾਇ ਜੀ ਕੈ ਗੈਲ ਭਾਈ ਗੁਰਦਾਸ, ਭਾਈ ਤਾਰਾ ਆਦਿ ਪਾਂਚ ਸਿੱਖ ਆਏ।...*

ਭਾਈ ਗੁਰਦਾਸ ਜੀ ਨੂੰ ਰਾਮ ਰਾਇ ਨੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਪਾਉਂਟਾ ਸਾਹਿਬ ਭੇਜ ਕੇ ਦੇਹਰਾਦੂਨ ਪਧਾਰਨ ਲਈ ਬੇਨਤੀ ਕੀਤੀ। ਗੁਰੂ ਜੀ ਨੇ ਬੇਨਤੀ ਪ੍ਰਵਾਨ ਕਰ ਲਈ ਅਤੇ ਦੇਹਰਾਦੂਨ ਗਏ। ਗੁਰੂ ਕੀਆਂ ਸਾਖੀਆਂ ਅਨੁਸਾਰ:

*ਖੁਰਵੱਧੀ ਗਾਉਂ ਸੇ ਸ੍ਰੀ ਰਾਮ ਰਾਇ ਕਾ ਭੇਜਾ ਭਾਈ ਬਹਿਲੋ ਕਾ ਗੁਰਦਾਸ, ਪਾਤੀ ਲੇ ਕੇ ਪਾਂਵਟਾ ਨਗਰੀ ਆਇਆ। ਸਤਿਗੁਰਾਂ ਪਾਤੀ ਵਾਚ ਦੂਰ ਨੇੜੇ ਕੀਆਂ ਸੰਗਤਾਂ ਕੇ ਨਾਉਂ ਸੱਦਾ-ਪੱਤਰ ਜਾਰੀ ਕੀਏ। ਲਿਖਾ ਕਿ ਤੋ ਕੀ ਬੈਸਾਖੀ ਕਾ ਤਿਉਹਾਰ ਖੁਰਵੱਧੀ ਗਾਉਂ ਮੇਂ ਮਨਾਨਾਂ ਹੈਂ, ਵਹਾਂ ਆਈਏ। ਗੁਰੂ ਜੀ ਸੰਮਤ ਸਤਰਾਂ ਸੋ ਤਿਰਤਾਲੀ ਬੈਸਾਖੀ ਦਿਵਸ ਸੇ ਤੀਨ ਦਿਨ ਪਹਿਲੋਂ ਖੁਰਵੱਧੀ ਨਗਰੀ ਮੇਂ ਜਾਇ ਨਿਵਾਸ ਪਾਇਆ। ਖੁਰਵੱਧੀ ਗਾਉਂ ਗੜ੍ਹਵਾਲ ਦੇਸ ਮੇਂ ਏਕ ਰਮਣੀਕ ਥਾਂਇ ਤੇ ਸੀ। ਚਾਰੋਂ ਦਿਸਾ ਮੇਂ ਪਹਾੜੀਆਂ ਤੇ ਲਹਿਰ ਲਹਿਰਾਇ ਜੰਗਲ ਦਿਖਾਈ ਦੇ ਰਹੇ ਸੀ। ਸ੍ਰੀ ਰਾਮ ਰਾਇ ਨੇ ਸਤਿਗੁਰਾਂ ਕੋ ਗੈਲ ਕੈ ਖੁਰਵੱਧੀ ਕੇ ਚਾਰੋਂ ਤਰਫੀਂ ਘੁਮਾਇਆ ਤੇ ਪਰਾਚੀਨ ਥਾਂਇ ਦਿਖਾਈਆਂ। ਬੈਸਾਖੀ ਕਾ ਤਿਉਹਾਰ ਬੜੀ ਧੂਮ-ਧਾਮ ਸੇ ਮਨਾਇਆ ਗਿਆ।*

ਜਦੋਂ ਰਾਮ ਰਾਇ ਦਾ ਦਿਹਾਂਤ ਹੋ ਗਿਆ ਤਾਂ ਮਾਤਾ ਪੰਜਾਬ ਕੌਰ ਨੇ ਭਾਈ ਗੁਰਦਾਸ ਜੀ ਨੂੰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਪਾਸ ਭੇਜਿਆ। ਭਾਈ ਗੁਰਦਾਸ ਜੀ ਗੁਰੂ ਜੀ ਨੂੰ ਨਾਲ ਲੈ ਕੇ ਦੇਹਰਾਦੂਨ ਆਏ ਅਤੇ ਉਨ੍ਹਾਂ ਨੂੰ ਸਾਰੀ ਵਿਥਿਆ ਦੱਸੀ ਕਿ ਕਿਸ ਤਰ੍ਹਾਂ ਮਸੰਦ ਮਾਤਾਵਾਂ ਨੂੰ ਤੰਗ-ਪ੍ਰੇਸ਼ਾਨ ਕਰਦੇ ਹਨ। ਗੁਰੂ ਕੀਆਂ ਸਾਖੀਆਂ ਅਨੁਸਾਰ:

*ਮਾਤਾ ਪੰਜਾਬ ਕੁਇਰ ਨੇ ਭਾਈ ਬਹਿਲੋ ਕੇ ਗੁਰਦਾਸ ਕੋ ਪਾਂਵਟਾ ਨਗਰੀ ਮੇਂ ਭੇਜਾ। ਗੁਰੂ ਜੀ ਮਾਤਾ ਪੰਜਾਬ ਕੁਇਰ, ਰਾਜ ਕੁਇਰ, ਲਾਲ ਕੁਇਰ ਤੇ ਮਲੂਕ ਕੁਇਰ(ਲੁਡਿਕੀ) ਨੇ ਆਇ ਚਰਨ ਪਰਸੇ। ਸਤਿਗੁਰਾਂ ਪ੍ਰਿਥਮੇਂ ਪਰਸਪਰ ਮਾਤਮੀ ਪਰਚਾਵਨੀ ਕੀ।...*

*ਗੁਰੂ ਜੀ ਨੇ ਭਾਈ ਗੁਰਦਾਸ ਤੇ ਈਸਰ ਦਾਸ ਆਦਿ ਮਾਤਬਰ ਮਸੰਦਾਂ ਸੇ ਪੂਛਾ,*

*ਇਨ੍ਹਾਂ ਭੀ ਸ੍ਰੀ ਰਾਮ ਰਾਇ ਕੀਆਂ ਤਿੰਨਾ ਸੁਵਾਣੀਆਂ ਕੇ ਕੀਏ ਫੈਸਲੇ ਕੋ ਸਹੀ ਕਹਾ। ਮੁਖੀ ਮਸੰਦੋ ਮੇਂ ਸੇ ਭਾਈ ਗੁਰਦਾਸ ਬੋਲਾ, ਮਹਾਰਾਜ! ਸਿੱਖ ਸੰਗਤ ਤਾਂ ਇਹ ਚਾਹਤੀ ਹੈ ਪਰੰਤੂ ਰਸਤੇ ਮੇਂ ਚੰਦ ਏਕ ਮਸੰਦ ਰੋੜਾ ਅਟਕਾਇ ਰਹੇ ਹੈ। ਇਹ ਮਸੰਦ ਬੜੇ ਈਰਖਾਲੂ ਤੇ ਝਗੜਾਲੂ ਹੈਂ ਤੇ ਇਹ ਬਾਬਾ ਰਾਮ ਰਾਇ ਜੀ ਸਮੇਂ ਤੋਂ ਹੀ ਮਨ-ਮਾਨੀਆ ਕਰੀ ਆ ਰਹੇ ਹੈਂ। ਇਨ ਮਸਦੋਂ ਮੇਂ ਸੇ ਮੀਹਾਂ ਮੁਖੀਆ ਹੈ ਜੋ ਸੰਗਤ ਕੋ ਪਰੇਰ ਕਰ ਚਰਨਦਾਸ 'ਬਾਹੀਏ' ਕੋ ਗਾਦੀ ਤੇ ਬਿਠਾਨਾ ਚਾਹਤਾ ਹੈ।...*

*ਗੁਰੂ ਜੀ ਨੇ ਇਨੈ ਸਮਝਾਨੇ ਬੁਝਾਨੇ ਕੀ ਕੋਸ਼ਸ਼ ਕੀ। ਪਰੰਤੂ ਇਹ ਮਸੰਦ ਰਾਸਤੇ ਤੇ ਨਾ ਆਏ। ਇਹੋ ਕਹੀ ਗਏ ਕਿ 'ਬਾਹੀਆ' ਠੀਕ ਤੇ ਸਹੀ ਹੈ, ਇਸੇ ਮਹੰਤੀ ਕੀ ਪਾਗ ਬਨ੍ਹਾਨੀ ਚਾਹੀਏ।*

*ਸਤਿਗੁਰਾਂ ਨੇ ਆਪਨੇ ਨਿਵਾਸ ਸਥਾਨ ਤੇ ਦੀਵਾਨ ਨੰਦ ਚੰਦ ਕੋ ਭੇਜ ਮਾਤਾ ਪੰਜਾਬ ਕੁਇਰ ਕੋ ਬੁਲਾਇ ਲੀਆ।...ਗੁਰੂ ਜੀ ਭਾਈ ਬਹਿਲੋ ਕੇ ਗੁਰਦਾਸ ਆਦਿ ਮੁਖੀਏ ਮਾਤਬਰਾ ਕੋ ਬੁਲਾਇ ਕੇ ਫਿਰ ਪੂਛਾ ਕਿ ਅਬ ਕਿਆ ਹੋਨਾ ਚਾਹੀਏ। ਇਨ੍ਹੇ ਹਾਥ ਬਾਂਧ ਕੇ ਕਹਾ, ਮਹਾਰਾਜ! ਹਮ ਨੇ ਕਾਈ ਦਕੀਕਾ ਬਾਕੀ ਨਹੀਂ ਛੋਰਾ ਇਹ ਲਾਤੋਂ ਕੇ ਭੂਤ ਮਾਨਨੇ ਵਾਲੇ ਨਹੀਂ।...*

*ਅੰਤਰਯਾਮੀ ਗੁਰੂ ਜੀ ਨੇ ਮਸੰਦਾਂ ਦਾ ਸੁਧਾਰ ਕਰਨੇ ਕੇ ਲੀਏ ਪਹਿਲੋਂ ਹੀ ਤਿਆਰੀ ਕੀ ਹੁਈ ਸੀ। ਦੀਵਾਨ ਨੰਦ ਚੰਦ ਗੈਲ ਬੁਲਾਇ ਲੀਆ। ਪ੍ਰਿਥਮੈਂ ਚਰਨ ਦਾਸ ਬਾਹੀਆ, ਮੀਹਾਂ, ਕਰਮ ਚੰਦ, ਧਰਮਾਂ ਤੇ ਤੁਲਸੀ- ਮੁਖੀਏ ਪਾਂਚ ਮਸੰਦਾਂ ਕੋ ਬੁਲਾਇਆ। ਦੀਵਾਨ ਮੰਦ ਚੰਦ ਅਦਿ ਪਾਂਚ ਸਿੱਖੋਂ ਕੋ ਹੁਕਮ ਹੂਆ ਕਿ ਇਨ ਕੇ ਸਿਰੋਂ ਮੈਂ ਤੱਤੇ ਤੇਲ ਕਾ ਏਕ-ਏਕ ਕੜਛਾ ਪਾਇ ਕੇ ਇਨੇ ਜਮਪੁਰੀ ਕੋ ਰਵਾਨਾ ਕੀਆ ਜਾਏ।*

*ਇਸ ਕੇ ਪਸ਼ਚਾਤ ਮਾਤਾ ਪੰਜਾਬ ਕੁਇਰ ਸੇ ਪੂਛ ਪੂਛ ਚੋਣਮੇ ਮਸੰਦ ਪਾਂਚ ਪਾਂਚ ਕਰ ਬੁਲਾਇ ਗਏ, ਇਨ੍ਹੈ ਵੀ ਪਹਿਲ ਕੀ ਤਰਹ ਦੰਡ ਦੀਆ ਗਿਆ।*

ਭਾਈ ਤਾਰਾ ਜੀ ਬਹੁਤ ਹੀ ਮਾਹਿਰ ਤੀਰ-ਅੰਦਾਜ਼ ਸਨ। ਭਾਈ ਤਾਰਾ ਜੀ ਦੀ ਸੰਤਾਨ ਜ਼ਿਲ੍ਹਾ ਸੰਗਰੂਰ ਦੀ ਤਹਿਸੀਲ ਬਰਨਾਲਾ ਦੇ ਪਿੰਡ ਕੋਟ ਦੁੱਨਾ ਵਿਚ ਵਸਦੀ ਹੈ। ਭਾਈ ਮੋਹਰਾ ਜੀ ਦੀ ਸੰਤਾਨ ਜ਼ਿਲ੍ਹਾ ਬਠਿੰਡਾ ਦੀ ਤਹਿਸੀਲ ਫੂਲ ਦੇ ਪਿੰਡ ਸੇਲਬਰਾਜ ਵਿਚ ਵਸਦੀ ਹੈ। ਭਾਈ ਬਖਤਾ ਜੀ ਦੀ ਔਲਾਦ ਜ਼ਿਲ੍ਹਾ ਮੋਗਾ ਦੇ ਪਿੰਡ ਬੰਬੀਹਾ ਭਾਈ ਕਾ ਵਿਖੇ ਵਸਦੀ ਹੈ।

ਭਾਈ ਗੁਰਦਾਸ ਜੀ ਦੀ ਔਲਾਦ ਪਿੰਡ ਫਫੜੇ ਭਾਈ ਕੇ ਵਿਖੇ ਵਸਦੀ ਹੈ। ਭਾਈ ਗੁਰਦਾਸ ਜੀ ਦੇ ਘਰ ਭਾਈ ਕਰਮ ਪ੍ਰਕਾਸ਼ ਜੀ ਦਾ ਜਨਮ ਹੋਇਆ। ਕਰਮ ਪ੍ਰਕਾਸ਼ ਜੀ ਦੇ ਦੋ ਪੁੱਤਰ ਸਨ-- ਭਾਈ ਦੇਸ ਰਾਜ ਜੀ ਅਤੇ ਭਾਈ ਸੈਣਾ ਜੀ। ਨੌਵੇਂ ਪਾਤਸ਼ਾਹ ਸਾਹਿਬ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜਦੋਂ ਸਿੱਖੀ ਦੇ ਪ੍ਰਚਾਰ ਲਈ ਸ੍ਰੀ

ਅਨੰਦਪੁਰ ਸਾਹਿਬ ਤੋਂ ਭਾਰਤ ਦੇ ਦੌਰੇ 'ਤੇ ਰਵਾਨਾ ਹੋਏ ਤਾਂ ਉਨ੍ਹਾਂ ਨੇ ਸ੍ਰੀ ਅਨੰਦਪੁਰ ਸਾਹਿਬ ਦਾ ਪ੍ਰਬੰਧ ਭਾਈ ਭਾਗੂ ਚੂਹੜੀਆ, ਭਾਈ ਰਾਮਾ ਸੰਧੂ, ਭਾਈ ਸਾਧੂ ਮੁਲਤਾਨੀ, ਭਾਈ ਬਹਿਲੋ ਕੇ ਦੇਸ ਰਾਜ ਤੇ ਭਾਈ ਘੁੱਮਾ ਆਦਿ ਸਿੱਖਾਂ ਨੂੰ ਸੌਂਪਿਆ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਭਾਈ ਦੇਸ ਰਾਜ ਦੀ ਸੇਵਾ ਤੋਂ ਪ੍ਰਸੰਨ ਹੋ ਕੇ ਇਕ ਹੁਕਮਨਾਮਾ, ਇਕ ਸੂਤੀ ਚੋਲਾ, ਇਕ ਛੀਂਟ ਦਾ ਚੋਲਾ ਜਿਸ ਉੱਪਰ ਸ਼ੇਰ ਦਾ ਸ਼ਿਕਾਰ ਕਰਦੇ ਸਮੇਂ ਸ਼ੇਰ ਦਾ ਖ਼ੂਨ ਲੱਗਿਆ ਹੋਇਆ ਹੈ, ਇਕ ਕੜਕੈਲ ਦਾ ਪਜਾਮਾ, ਇਕ ਖੱਲ ਦਾ ਜੋੜਾ, ਇਕ ਕਟਾਰ, ਇਲ ਮਖਮਲੀ ਰੁਮਾਲ ਤੇ ਮੋਹਰ ਆਦਿ ਚੀਜ਼ਾਂ ਬਖ਼ਸ਼ਿਸ਼ ਕੀਤੀਆਂ। ਭਾਈ ਦੇਸ ਰਾਜ ਜੀ ਦੇ ਘਰ ਭਾਈ ਦਇਆ ਚੰਦ ਅਤੇ ਭਾਈ ਦਇਆ ਚੰਦ ਜੀ ਦੇ ਘਰ ਭਾਈ ਸਾਧੂ ਸਿੰਘ, ਭਾਈ ਅਨੂਪ ਸਿੰਘ, ਭਾਈ ਕੋਇਰ ਸਿੰਘ ਅਤੇ ਭਾਈ ਸੁੰਦਰ ਸਿੰਘ ਚਾਰ ਪੁੱਤਰਾਂ ਦਾ ਜਨਮ ਹੋਇਆ।

ਭਾਈ ਸੁੰਦਰ ਸਿੰਘ ਦੇ ਘਰ ਦੋ ਪੁੱਤਰ ਭਾਈ ਹਮੀਰ ਸਿੰਘ ਤੇ ਭਾਈ ਨੌਧ ਸਿੰਘ ਦਾ ਜਨਮ ਹੋਇਆ। ਪਟਿਆਲੇ ਦੇ ਮਹਾਰਾਜੇ ਅਮਰ ਸਿੰਘ ਦੀ ਸ਼ਾਦੀ ਭੀਖੀ ਵਿਖੇ ਮਹਾਰਾਣੀ ਹੁਕਮਾਂ ਨਾਲ ਹੋਈ। ਮਹਾਰਾਣੀ ਹੁਕਮਾਂ ਦਾ ਪਰਵਾਰ ਭਾਈ ਦੇਸ ਰਾਜ ਜੀ ਦੇ ਪਰਵਾਰ ਦੀ ਬਹੁਤ ਇੱਜ਼ਤ ਕਰਦਾ ਸੀ। ਮਹਾਰਾਣੀ ਦੇ ਕਹਿਣ 'ਤੇ ਮਹਾਰਾਜਾ ਅਮਰ ਸਿੰਘ ਨੇ ਭਾਈ ਹਮੀਰ ਸਿੰਘ ਨੂੰ ਸਰਹਿੰਦ ਤਹਿਸੀਲ ਵਿਚ ਇਕ ਪਿੰਡ ਮਲਕੋ ਮਾਜਰਾ ਦੇ ਦਿੱਤਾ। ਭਾਈ ਹਮੀਰ ਸਿੰਘ ਦੇ ਘਰ ਤਿੰਨ ਪੁੱਤਰ- ਭਾਈ ਰੂੜ ਸਿੰਘ, ਭਾਈ ਰਾਮ ਸਿੰਘ ਤੇ ਭਾਈ ਮੈਂਗਲ ਸਿੰਘ ਦਾ ਜਨਮ ਹੋਇਆ। ਭਾਈ ਰੂੜ ਸਿੰਘ ਦੇ ਘਰ ਭਾਈ ਅਤਰ ਸਿੰਘ ਦਾ ਜਨਮ ਹੋਇਆ। ਭਾਈ ਅਤਰ ਸਿੰਘ ਦੇ ਘਰ ਭਾਈ ਦਸੌਂਧਾ ਸਿੰਘ ਦਾ ਜਨਮ ਹੋਇਆ।

ਭਾਈ ਦਸੌਂਧਾ ਸਿੰਘ ਦੇ ਘਰ ਭਾਈ ਚੇਤ ਸਿੰਘ ਦਾ ਜਨਮ ਹੋਇਆ। ਭਾਈ ਚੇਤ ਸਿੰਘ ਦੀ ੧੬ ਮਈ, ੧੯੬੭ ਈ: ਵਿਚ ਮੌਤ ਹੋ ਗਈ। ਭਾਈ ਚੇਤ ਸਿੰਘ ਜੀ ਦੇ ਘਰ ਦੋ ਪੁੱਤਰੀਆਂ ਬੀਬੀ ਗੁਰਦਿਆਲ ਕੌਰ ਅਤੇ ਬੀਬੀ ਹਰਨੇਕ ਕੌਰ ਦਾ ਜਨਮ ਹੋਇਆ। ਬੀਬੀ ਗੁਰਦਿਆਲ ਕੌਰ ਦੀ ਸ਼ਾਦੀ ਜ਼ਿਲ੍ਹਾ ਲੁਧਿਆਣਾ ਦੇ ਪਿੰਡ ਕੋਟਲਾ ਸ਼ਮਸ਼ਪੁਰ ਵਿਖੇ ਹੋਈ ਜੋ ਹੁਣ ਪਰਲੋਕ ਗਮਨ ਕਰ ਚੁੱਕੇ ਹਨ। ਇਨ੍ਹਾਂ ਦਾ ਪਰਵਾਰ ਅੱਜਕਲ੍ਹ ਕੈਨੇਡਾ ਅਤੇ ਅਮਰੀਕਾ ਵਿਚ ਜਾ ਕੇ ਵੱਸ ਗਿਆ ਹੈ।

ਬੀਬੀ ਹਰਨੇਕ ਕੌਰ ਦੀ ਸ਼ਾਦੀ ਜ਼ਿਲ੍ਹਾ ਬਠਿੰਡਾ ਦੇ ਪਿੰਡ ਕੋਟ ਫੱਤਾ ਵਿਖੇ ਹੋਈ। ਇਹ ਗੁਰੂ ਜੀ ਵੱਲੋਂ ਬਖ਼ਸ਼ੀਆਂ ਬਖ਼ਸ਼ਿਸ਼ਾਂ ਦੀ ਸੇਵਾ-ਸੰਭਾਲ ਕਰਨ ਲਈ ਫਫੜੇ ਭਾਈ ਕਾ ਵਿਖੇ ਰਹਿਣ ਲੱਗ ਪਏ। ਅੱਜਕਲ੍ਹ ਇਨ੍ਹਾਂ ਦਾ ਪੁੱਤਰ ਭਾਈ ਉਪਿੰਦਰ ਸਿੰਘ ਇਨ੍ਹਾਂ ਬਖ਼ਸ਼ਿਸ਼ਾਂ ਦੀ ਸੇਵਾ-ਸੰਭਾਲ ਕਰ ਰਿਹਾ ਹੈ। ਭਾਈ ਉਪਿੰਦਰ ਸਿੰਘ ਦੇ ਘਰ ਇਕ ਪੁੱਤਰੀ ਬੀਬੀ ਰਮਨਿੰਦਰ ਕੌਰ ਦਾ ਜਨਮ ਹੋਇਆ ਹੈ। ■

# ਭਾਈ ਭਗਵਾਨ ਸਿੰਘ ਕਵੀ ਅਤੇ ਗ਼ਦਰ ਲਹਿਰ

*-ਡਾ. ਸੂਬਾ ਸਿੰਘ**

੧੯ਵੀਂ ਸਦੀ ਦੇ ਅਖੀਰ ਵਿਚ ਅਤੇ ੨੦ਵੀਂ ਸਦੀ ਦੇ ਅਰੰਭ ਵਿਚ ਹਿੰਦੁਸਤਾਨੀਆਂ ਅਤੇ ਵਿਸ਼ੇਸ਼ ਕਰਕੇ ਪੰਜਾਬੀ ਮੱਧਵਰਗੀ ਕਿਰਸਾਨਾਂ ਨੇ ਆਰਥਿਕ ਪੱਖੋਂ ਤੰਗ ਹੋਣ ਕਰਕੇ, ਪੂਰਬੀ ਦੇਸ਼ਾਂ ਖਾਸ ਕਰਕੇ ਅਮਰੀਕਾ ਅਤੇ ਕੈਨੇਡਾ ਵੱਲ ਰੋਜ਼ੀ-ਰੋਟੀ ਦੀ ਖਾਤਰ ਵਹੀਰਾਂ ਘੱਤ ਲਈਆਂ। ਬਹੁਤ ਸਾਰੇ ਕਿਸਾਨ ਬਰਮ੍ਹਾ, ਮਲਾਇਆ, ਸਿੰਘਾਪੁਰ, ਚੀਨ ਵੱਲ ਵੀ ਜਾਣੇ ਸ਼ੁਰੂ ਹੋਏ। ਇਨ੍ਹਾਂ ਵਿੱਚੋਂ ਕਈਆਂ ਨੇ ਸਕਿਉਰਟੀ ਦੀ ਜਾਬ ਕੀਤੀ, ਅਮਰੀਕਾ ਅਤੇ ਕੈਨੇਡਾ ਵਿਚ ਬਹੁਤ ਸਖਤ ਮਿਹਨਤ-ਮੁਸ਼ੱਕਤ ਵਾਲੇ ਕੰਮ ਕੀਤੇ ਜਿਵੇਂ ਕਿ ਲੱਕੜੀ ਦੇ ਕਾਰਖਾਨਿਆਂ ਵਿਚ ਲੱਕੜ ਚੀਰਨ ਦਾ ਕੰਮ, ਰੇਲਵੇ ਲਾਈਨਾਂ ਬਣਾਉਣ ਦਾ ਕੰਮ, ਸੜਕਾਂ ਬਣਾਉਣ ਦਾ ਕੰਮ, ਰਾਤ ਸਮੇਂ ਪਹਿਰੇਦਾਰੀ ਦਾ ਕੰਮ, ਜੰਗਲ ਵਿਚ ਦਰੱਖਤਾਂ ਦੇ ਮੁੱਢ ਪੁੱਟਣ ਦਾ ਕੰਮ ਆਦਿ ਕਰਨਾ ਪੈਂਦਾ ਸੀ। ਸਰੀਰਕ ਤੌਰ 'ਤੇ ਜ਼ੋਰ ਦਾ ਕੰਮ ਕਰਨ ਦੇ ਬਾਵਜੂਦ ਇਨ੍ਹਾਂ ਨੂੰ ਮਿਹਨਤਾਨਾ, ਅੰਗਰੇਜ਼ਾਂ ਮੁਕਾਬਲੇ ਬਹੁਤ ਘੱਟ ਮਿਲਦਾ ਸੀ। ਕਈ ਵਾਰ ਤਾਂ ਕਈ-ਕਈ ਦਿਨ ਕੰਮ ਮਿਲਦਾ ਹੀ ਨਹੀਂ ਸੀ। ਇਨ੍ਹਾਂ ਵਿੱਚੋਂ ਬਹੁਤ ਸਾਰੇ ਕਿਸਾਨ ਖਾਸ ਕਰਕੇ ਦੁਆਬੇ ਅਤੇ ਮਾਝੇ ਦੇ ਰਹਿਣ ਵਾਲੇ ਆਪਣੀਆਂ ਜ਼ਮੀਨਾਂ ਗਹਿਣੇ ਪਾ ਕੇ ਜਾਂ ਵੇਚ ਕੇ ਗਏ ਸਨ ਅਤੇ ਕਈਆਂ ਨੇ ਸ਼ਾਹੂਕਾਰਾਂ ਤੋਂ ਵਿਆਜੀ ਰਕਮਾਂ ਫੜੀਆਂ ਸਨ, ਤਾਂਕਿ ਵਿਦੇਸ਼ਾਂ ਵਿਚ ਜਾ ਕੇ, ਮਿਹਨਤ ਕਰ ਕੇ ਚੰਗਾ ਪੈਸਾ ਕਮਾਇਆ ਜਾਵੇ ਅਤੇ ਪਿਛਲਾ ਕਰਜ਼ਾ ਉਤਾਰਿਆ ਜਾਵੇ ਤੇ ਨਾਲ ਗਹਿਣੇ ਪਈਆਂ ਜ਼ਮੀਨਾਂ ਵੀ ਛੁਡਾਈਆਂ ਜਾਣ। ਪੰਜਾਬੀ ਕਿਸਾਨ ਝਨਾ ਦਰਿਆ ਤੋਂ ਘੱਗਰ ਦਰਿਆ ਤਕ, ਜਿਸ ਨੂੰ ਕੇਂਦਰੀ ਪੰਜਾਬ ਕਿਹਾ ਜਾਂਦਾ ਹੈ, ਉਸ ਉੱਤੇ ਬ੍ਰਾਹਮਣਵਾਦ ਦਾ ਕੋਈ ਪ੍ਰਭਾਵ ਨਹੀਂ ਸੀ, ਸਗੋਂ ਉਹ ਆਪਣੇ ਆਪ ਨੂੰ ਉੱਚੀ ਜਾਤ ਦਾ ਤਸਲੀਮ ਕਰਦਾ ਹੈ। Punjab Administration Report for 1921-22, P. 325 ਅਤੇ Imperial Gazetier. XVI, P. Census Report, Para, 512. ਇਨ੍ਹਾਂ ਰਿਪੋਰਟਾਂ ਅਤੇ ਲਿਖਤਾਂ ਤੋਂ ਉਪਰੋਕਤ ਬਾਰੇ ਭਰਪੂਰ ਜਾਣਕਾਰੀ ਮਿਲਦੀ ਹੈ।

੨੦ਵੀਂ ਸਦੀ ਦੇ ਸ਼ੁਰੂ ਵਿਚ ਅਤੇ ੧੯੦੭ ਈ: ਤੋਂ ੧੯੧੨-੧੩ ਤਕ ਹਿੰਦ ਵਿਚ ਅਨਾਜ ਦੇ ਪੱਖ ਤੋਂ ਬਹੁਤ ਕਾਲ ਪਏ ਸਨ। ਬਿਮਾਰੀਆਂ ਅਤੇ ਖਾਸ ਕਰਕੇ ਪਲੇਗ ਦੀ ਬਿਮਾਰੀ ਨੇ ਘਰਾਂ ਦੇ ਘਰ ਖਾਲੀ ਕਰ ਦਿੱਤੇ ਸਨ। ਲੋਕ ਬਾਹਰਲੇ ਮੁਲਕਾਂ ਨੂੰ ਜਾਣ ਲੱਗੇ ਜਾਂ ਫਿਰ ਫੌਜ ਵਿਚ ਭਰਤੀ ਹੁੰਦੇ ਤਾਂ ਕਿ ਘਰਾਂ ਦਾ ਗੁਜ਼ਾਰਾ ਚੱਲ ਸਕੇ। ਔੜਾਂ ਲੱਗੀਆਂ।ਮਾਲੀਏ ਅਦਾ ਨਾ ਕਰ ਕੇ ਕਿਸਾਨ ਸ਼ਾਹੂਕਾਰਾਂ 'ਤੇ ਨਿਰਭਰ ਹੋ ਗਿਆ। ਜ਼ਮੀਨਾਂ ਹੱਥੋਂ ਖੁਸ ਗਈਆਂ। ਹਿੰਦੁਸਤਾਨੀਆਂ ਨੂੰ ਗ਼ੁਲਾਮ ਹੋਣ ਕਰਕੇ,

**੩੫, ਨਿਊ ਦਸ਼ਮੇਸ਼ ਐਵੀਨਿਊ, ਸਾਹਮਣੇ ਖਾਲਸਾ ਕਾਲਜ, ਸ੍ਰੀ ਅੰਮ੍ਰਿਤਸਰ। ਮੋ: +੯੧੯੮੧੫੯-੪੯੭੩੫*

ਅਮਰੀਕਾ, ਕੈਨੇਡਾ, ਬਰਾਤਾਨੀਆ ਅਤੇ ਯੂਰਪੀਨ ਦੇਸ਼ਾਂ ਵਿਚ ਪੰਜਾਬੀਆਂ ਅਤੇ ਹਿੰਦੀਆਂ ਨੂੰ ਕਾਲਾ ਲੋਕ, Black Indian, Dirty People, ਗ਼ੁਲਾਮ-ਹਿੰਦੀ, ਤੀਹ ਕਰੋੜੀ ਭੇਡਾਂ, ਕੁੱਲੀ, ਆਦਿ ਕਹਿ ਕੇ ਪੁਕਾਰਦੇ ਸਨ। ਕੰਮ ਵੀ ਜ਼ੋਰ ਵਾਲਾ ਕਰਵਾਉਂਦੇ, ਮਿਹਨਤ ਬਹੁਤ ਘੱਟ ਦਿੰਦੇ ਅਤੇ ਨਫ਼ਰਤ ਬਹੁਤ ਜ਼ਿਆਦਾ ਕਰਦੇ ਸਨ।

ਕੈਨੇਡਾ ਅਤੇ ਅਮਰੀਕਾ ਦੇ ਅਫ਼ਸਰਾਂ ਦਾ ਕਹਿਣਾ ਹੈ ਕਿ ਅੰਦਾਜ਼ਨ ੧੮੯੫ ਈ: ਤੋਂ ੧੯੦੦ ਈ: ਦੇ ਦਰਮਿਆਨ ਹਿੰਦੁਸਤਾਨ ਤੋਂ ਪਹਿਲੀ ਮੰਡਲੀ ਅਮਰੀਕਨ ਟਾਪੂ ਵਿਚ ਦਾਖ਼ਲ ਹੋਈ। ਇਹ ਦਾਅਵੇ ਨਾਲ ਨਹੀਂ ਕਿਹਾ ਜਾ ਸਕਦਾ ਕਿ ਕਿਸ ਤਾਰੀਖ਼ ਜਾਂ ਸਾਲ ਵਿਚ ਅਮਰੀਕਾ ਜਾਂ ਕੈਨੇਡਾ ਵਿਚ ਪਹਿਲਾ ਪੰਜਾਬੀ ਗਿਆ ਹੋਵੇ। ਇੰਗਲੈਂਡ ਵਿਚ ਸਿਲਵਰ ਜੁਬਲੀ ਸਮੇਂ ੧੮੯੭ ਈ: ਵਿਚ ਕੁਝ ਫੌਜੀ ਜ਼ਰੂਰ ਸ਼ਾਮਲ ਹੋਏ ਸਨ। ਪਹਿਲੀ ਸੰਸਾਰ ਜੰਗ ਸਮੇਂ ਮਾਝੇ ਅਤੇ ਦੁਆਬੇ ਵਿੱਚੋਂ ਬਹੁਤ ਸਾਰੇ ਕਿਸਾਨਾਂ ਦੇ ਮੁੰਡੇ ਫੌਜ ਵਿਚ ਭਰਤੀ ਹੋਏ ਸਨ, ਜਿਨ੍ਹਾਂ ਨੇ ਅੰਗਰੇਜ਼ੀ ਸਰਕਾਰ ਦੀ ਮਦਦ ਲਈ ਬਾਹਰਲੇ ਦੇਸ਼ਾਂ ਨਾਲ ਯੁੱਧ ਕੀਤੇ ਅਤੇ ਨਾਮਣਾ ਖੱਟਿਆ। ਅੱਜ ਵੀ ਇੰਗਲੈਂਡ, ਕੈਨੇਡਾ, ਆਸਟਰੇਲੀਆ ਦੇ ਰਹਿਣ ਪੁਰਾਣੇ ਅੰਗਰੇਜ਼ ਬਜ਼ੁਰਗ ਵਾਲੇ ਸਿੱਖ ਕੌਮ ਨੂੰ ਸਤਿਕਾਰ ਨਾਲ ਦੇਖਦੇ ਹਨ ਅਤੇ ਇਹ ਕਹਿੰਦੇ ਹਨ ਕਿ ਸਿੱਖ ਬਹਾਦਰ ਕੌਮ ਹੈ ਅਤੇ ਸਿੱਖ ਕੌਮ ਨੇ ਸਾਨੂੰ ਪਹਿਲੀ ਵਿਸ਼ਵ ਜੰਗ ਅਤੇ ਦੂਜੀ ਵਿਸ਼ਵ ਜੰਗ ਸਮੇਂ ਬਚਾਇਆ। ਅਜੋਕੀ ਯੂਰਪੀਨ ਦੇਸ਼ਾਂ ਦੀ ਚਾਲੀ-ਪੰਜਾਹ ਸਾਲ ਦੀ ਪੀਹੜੀ ਨੂੰ ਇਨ੍ਹਾਂ ਕੁਰਬਾਨੀਆਂ ਦਾ ਕੋਈ ਅਹਿਸਾਸ ਨਹੀਂ ਹੈ, ਸਗੋਂ ਉਹ ਸਿੱਖਾਂ ਨੂੰ ਨਫ਼ਰਤ ਕਰਦੇ ਹਨ।

ਇਕ ਅੰਦਾਜ਼ੇ ਮੁਤਾਬਕ ੧੯੦੬ ਈ: ਤੋਂ ੧੯੧੩ ਈ: ਤਕ ਲੱਗਭਗ ਦਸ ਕੁ ਹਜ਼ਾਰ ਪੰਜਾਬੀ ਕਿਰਸਾਨ ਅਮਰੀਕਾ ਅਤੇ ਕੈਨੇਡਾ ਪਹੁੰਚ ਚੁੱਕੇ ਸਨ। ਕੁਝ ਵਿਦਿਆਰਥੀ ਵੀ ਉੱਚ-ਵਿੱਦਿਆ ਲੈਣ ਲਈ ਪਹੁੰਚੇ। ਉਸ ਸਮੇਂ ਇਨ੍ਹਾਂ ਸਰਮਾਏਦਾਰ ਅਜ਼ਾਦ ਦੇਸ਼ਾਂ ਵਿਚ ਜੰਗਲ ਕੱਟ ਕੇ ਨਵੀਆਂ ਜ਼ਮੀਨਾਂ ਅਬਾਦ ਕੀਤੀ ਜਾਂ ਰਹੀਆਂ ਸਨ, ਜਿਸ ਵਾਸਤੇ ਅੰਗਰੇਜ਼ਾਂ ਨੂੰ ਸਰੀਰਕ ਤੌਰ 'ਤੇ ਮਜ਼ਬੂਤ, ਵਧੀਆ ਅਤੇ ਸਸਤੇ ਮਜ਼ਦੂਰਾਂ, ਕਾਮਿਆਂ ਦੀ ਸਖ਼ਤ ਜ਼ਰੂਰਤ ਸੀ। ਪੰਜਾਬੀ ਮਿਹਨਤਕਸ਼ ਰਹੇ ਹਨ। ਉਹ ਕਿਰਤ ਨੂੰ ਅੱਵਲ ਸਮਝਦੇ ਹਨ। ਕਿਰਤ ਕਰਦਿਆਂ ਕੋਈ ਉਨ੍ਹਾਂ ਦੇ ਸਵੈਮਾਣ ਤੇ ਖ਼ੁਦਦਾਰੀ ਨੂੰ ਚੋਟ ਮਾਰੇ ਤਾਂ ਉਹ ਗੁਰੂ ਸਾਹਿਬਾਨ ਵੱਲੋਂ ਦਰਸਾਏ ਮਾਰਗ, "ਭੈ ਕਾਹੂ ਕਉ ਦੇਤਿ ਨਹਿ ਨਹਿ ਭੈ ਮਾਨਤਿ ਆਨ" ਦੀ ਵਿਚਾਰਧਾਰਾ 'ਤੇ ਦ੍ਰਿੜ੍ਹਤਾ ਨਾਲ ਪਹਿਰਾ ਦੇਣ ਲਈ ਤਿਆਰ ਹੋ ਜਾਂਦੇ ਹਨ। ਫਿਰ ਉਹ ਕਿਸੇ ਦੀ ਟੈਂ ਨਹੀਂ ਮੰਨਦੇ। ਪੰਜਾਬੀਆਂ ਦੇ ਪਿਛੋਕੜ ਵਿਚ ਅਤੇ ਖਾਸ ਕਰਕੇ ਸਿੱਖਾਂ ਵਿਚ ਗੁਰੂ ਸਾਹਿਬਾਨ ਵੱਲੋਂ ਦਿੱਤਾ ਫ਼ਲਸਫ਼ਾ ਗੁਰੂ ਦੇ 'ਭੈ ਤੇ ਭਉ' ਵਿਚ ਰਹਿਣਾ, ਕਿਰਤ ਕਰਨੀ, ਵੰਡ ਛਕਣਾ, ਦੀਨ-ਦੁਖੀ ਦੀ ਮਦਦ ਕਰਨਾ-ਇਨ੍ਹਾਂ ਦੇ ਖ਼ੂਨ ਵਿਚ ਸਮਾਇਆ ਹੋਇਆ ਹੈ। ਸ੍ਰੀ ਜਾਦੂ ਨਾਥ ਸਰਕਾਰ The Fall of Mugal Empire, P. 426 'ਤੇ ਸਿੱਖਾਂ ਦੀ ਬਹਾਦਰੀ, ਦ੍ਰਿੜ੍ਹਤਾ, ਤੇ ਜੰਗਜੂ ਬਿਰਤੀ ਬਾਰੇ ਲਿਖਦਾ ਹੈ, "ਸਿੱਖ ਮੁਗ਼ਲੀਆ ਰਾਜ

ਦੇ ਗੜ੍ਹ ਵਿਚ ਛਾਪਾਮਾਰੂ ਲੜਾਈ ਲੜਦੇ ਰਹੇ ਅਤੇ ਉਨ੍ਹਾਂ ਦੇ ਇਕ ਇਕ ਸਿਰ ਦੇ ਐਲਾਨੀਆ ਸਰਕਾਰੀ ਇਨਾਮ ਮੁਕਰਰ ਸਨ।"

ਅਜਿਹੇ ਪਿਛੋਕੜ ਵਾਲੇ ਪੰਜਾਬੀਆਂ ਨੂੰ ਵੈਨਕੂਵਰ ਵਿਚ ਉਤਰਨ ਦੀ ਕੈਨੇਡਾ ਸਰਦਾਰ ਨੇ ਪਾਬੰਦੀ ਲਾ ਦਿੱਤੀ। ਬਾਬਾ ਗੁਰਦਿੱਤ ਸਿੰਘ ਕਾਮਾਗਾਟਾਮਾਰੂ ਸਮੁੰਦਰੀ ਜਹਾਜ਼, ਲੈ ਕੇ ਹਾਂਗਕਾਂਗ ਤੋਂ ੨੩ ਮਈ ੧੯੧੪ ਈ: ਨੂੰ ਕੈਨੇਡਾ ਦੇ ਬ੍ਰਿਟਿਸ਼ ਕੋਲੰਬੀਆ (B.C.) ਦੇ ਸ਼ਹਿਰ ਵੈਨਕੂਵਰ ਪਹੁੰਚਿਆ ਤਾਂ ਕੈਨੇਡਾ ਸਰਕਾਰ ਨੇ ਕਿਸੇ ਵੀ ਮੁਸਾਫਰ ਨੂੰ ਵੈਨਕੂਵਰ ਦੀ ਧਰਤੀ 'ਤੇ ਪੈਰ ਨਹੀਂ ਰੱਖਣ ਦਿੱਤਾ। ਅਖੀਰ ਜਹਾਜ਼ ਵਿਚ ਰਾਸ਼ਨ ਭਰਨ ਦੀ ਆਗਿਆ ਹੋਈ ਅਤੇ ਸਮੁੰਦਰੀ ਜਹਾਜ਼ ਕਈ ਦਿਨ ਸਮੁੰਦਰ ਵਿਚ ਖੜਾ ਰਹਿਣ ਮਗਰੋਂ ੨੩ ਜੁਲਾਈ, ੧੯੧੪ ਈ: ਨੂੰ ਵਾਪਸ ਮੁੜਿਆ। ੨੯ ਸਤੰਬਰ, ੧੯੧੪ ਈ: ਨੂੰ ੩੨੬ ਮੁਸਾਫਰਾਂ ਨਾਲ ਲੱਦਿਆ ਜਹਾਜ਼ ਹਿੰਦੁਸਤਾਨ ਵਿਚ ਬਜਬਜ ਦੇ ਘਾਟ 'ਤੇ ਪਹੁੰਚਿਆ। ਹੁਣ ਤਕ ਹਿੰਦ ਵਿਚ ਘਰ ਦੇ ਭੇਤੀ ਕਿਰਪਾਲ ਸਿੰਘ ਗ਼ੱਦਾਰ ਨੇ ਸੂਹੀਆਂ ਖ਼ਬਰਾਂ ਭੇਜ ਦਿੱਤੀਆਂ ਕਿ ਕਾਮਾਗਾਟਾਮਾਰੂ ਜਹਾਜ਼ ਦੇ ਮੁਸਾਫਰ ਇਨਕਲਾਬ ਵਾਸਤੇ ਅੰਗਰੇਜ਼ੀ ਸਰਕਾਰ ਦਾ ਤਖਤਾ ਉਲਟਾਉਣ ਲਈ ਅਤੇ ਹਿੰਦ ਨੂੰ ਅੰਗਰੇਜ਼ਾਂ ਤੋਂ ਅਜ਼ਾਦ ਕਰਾਉਣ ਲਈ ਹਥਿਆਰਬੰਦ ਹੋ ਕੇ ਆ ਰਹੇ ਹਨ। ਸਰਕਾਰ ਸਾਵਧਾਨ ਹੋ ਗਈ, ਇਤਿਹਾਸਕਾਰ ਡਾ. ਗੰਡਾ ਸਿੰਘ ਲਿਖਦੇ ਹਨ ਕਿ ਬਜਬਜ ਘਾਟ 'ਤੇ ਕਾਮਾਗਾਟਾਮਾਰੂ ਜਹਾਜ਼ ਦੇ ਮੁਸਾਫਰਾਂ 'ਤੇ ਗੋਲੀ ਚਲਾਈ ਗਈ। ਵੀਹ ਮੁਸਾਫਰ ਥਾਂ 'ਤੇ ਹੀ ਸ਼ਹੀਦ ਹੋ ਗਏ। ਬਹੁਤ ਸਾਰੇ ਜ਼ਖ਼ਮੀ ਹੋ ਗਏ। ਸੱਠ ਕੁ ਮੁਸਾਫਰ ਰੇਲ ਰਾਹੀਂ ਲੁਧਿਆਣੇ ਵੱਲ ਚੱਲ ਪਏ ਤੇ ਬਾਕੀ ਕਲੱਕਤੇ ਵੱਲ ਚੱਲ ਪਏ। ਬਹੁਤ ਸਾਰੇ ਆਪਣੇ ਬਚਾਅ ਲਈ ਇਧਰ-ਉਧਰ ਖਿੰਡ-ਪੁੰਡ ਗਏ। ਬਾਬਾ ਗੁਰਦਿੱਤ ਸਿੰਘ ਵੀ ਕਿਸੇ ਤਰਾਂ ਅਗਿਆਤਵਾਸ ਹੋ ਗਏ। ਉਹ ੧੯੨੧ ਈ: ਨੂੰ ਪੂਰਨਮਾਸ਼ੀ (ਗੁਰਪੁਰਬ) ਸਮੇਂ ਰੂਪੋਸ਼ੀ ਤੋਂ ਨਨਕਾਣਾ ਸਾਹਿਬ ਸਾਹਮਣੇ ਆਏ ਅਤੇ ਬਾਅਦ ਵਿਚ ਉਨ੍ਹਾਂ ਨੂੰ ਪੁਲਿਸ ਵੱਲੋਂ ਗ੍ਰਿਫ਼ਤਾਰ ਕਰ ਕੇ ਜੇਲ ਭੇਜ ਦਿੱਤਾ ਗਿਆ।

ਕਾਮਾਗਾਟਾਮਾਰੂ ਦੀ ਕਤਲ-ਓ-ਗਾਰਤ ਨਾਲ, ਗ਼ਦਰ ਪਾਰਟੀ ਦੇ ਮੈਂਬਰਾਂ ਵਿਚ ਬਦਲੇ ਦੀ ਜਵਾਲਾ ਭੜਕ ਉੱਠੀ।ਉਨ੍ਹਾਂ ਨੂੰ ਇਹ ਅਹਿਸਾਸ ਹੋਇਆ ਕਿ ਅਜ਼ਾਦੀ ਅਤੇ ਗ਼ੁਲਾਮੀ ਵਿਚ ਕੀ ਫਰਕ ਹੈ? ਕੈਨੇਡਾ ਸਰਕਾਰ ਨੇ ੧੯੦੮ ਈ: ਵਿਚ ਹਿੰਦੁਸਤਾਨੀਆਂ ਦੀ ਆਮਦ 'ਤੇ ਪੂਰੀ ਪਾਬੰਦੀ ਲਾ ਦਿੱਤੀ। ਇਨ੍ਹਾਂ ਪਾਬੰਦੀਆਂ ਨੇ ਵਤਨਪ੍ਰਸਤੀ ਦਾ ਅਹਿਸਾਸ, ਆਪਣੀ ਮਾਤਭੂਮੀ ਦਾ ਮੋਹ, ਨਵੀਂ ਨਵੀਂ ਗ਼ੁਲਾਮੀ ਨੇ ਅਜ਼ਾਦੀ ਦਾ ਜਜ਼ਬਾ ਪੈਦਾ ਕੀਤਾ। ਅਮਰੀਕਾ ਵਿਚ ਹਿੰਦੁਸਤਾਨੀ ਐਸੋਸੀਏਸ਼ਨ ਕਾਇਮ ਕੀਤੀ ਗਈ, ਜਿਸ ਨੇ ਅਜ਼ਾਦੀ ਦੀ ਤੜਪ ਅਤੇ ਹੋ ਰਹੇ ਘੋਰ ਅਨਿਆਂ ਨੂੰ ਦੂਰ ਕਰਨ ਲਈ ੧ ਨਵੰਬਰ, ੧੯੧੩ ਨੂੰ 'ਗ਼ਦਰ' ਨਾਂ ਦਾ ਪਰਚਾ ਕੱਢਿਆ। ਜਿਸ ਵਿਚ ਵਤਨਪ੍ਰਸਤੀ ਬਾਰੇ, ਅਜ਼ਾਦੀ ਬਾਰੇ, ਜ਼ੁਲਮ ਦੇ ਖ਼ਿਲਾਫ਼ ਡਟਣ ਲਈ ਜੁਝਾਰੂ ਇਨਕਲਾਬੀ ਕਵਿਤਾਵਾਂ ਦੇ ਵਿਚਾਰ ਪੇਸ਼ ਕੀਤੇ ਜਾਂਦੇ। ਅਮਰੀਕਾ ਅਤੇ ਕੈਨੇਡਾ

ਸਰਕਾਰ ਇਨ੍ਹਾਂ ਪਰਚਿਆਂ ਨੂੰ ਜਬਤ ਕਰਦੀ ਰਹੀ। ਇੰਗਲੈਂਡ ਵਿਚ ਲਾਲਾ ਹਰਦਿਆਲ ਔਕਸਫੋਰਡ ਯੂਨੀਵਰਸਿਟੀ ਵਿਚ ਪੜ੍ਹ ਰਹੇ ਸਨ। ਉਹ ਹਿੰਦੁਸਤਾਨੀ ਵਿਦਿਆਰਥੀਆਂ ਵਿਚ ਲੈਕਚਰ ਦਿੰਦੇ। ਇੰਗਲੈਂਡ ਵਿੱਚੋਂ ਉਨ੍ਹਾਂ ਨੂੰ ਕੱਢ ਦਿਤਾ ਗਿਆ ਅਤੇ ਉਹ ਅਮਰੀਕਾ ਚਲੇ ਗਏ। ਇੰਗਲੈਂਡ ਵਿਚ ਭਾਈ ਭਗਵਾਨ ਸਿੰਘ ਗ੍ਰੰਥੀ ਇਨਕਲਾਬੀ ਲੈਕਚਰ ਦਿੰਦੇ। ਭਾਈ ਭਗਵਾਨ ਸਿੰਘ ਗ੍ਰੰਥੀ ਦਾ ਗ਼ਦਰ ਲਹਿਰ ਵਿਚ ਬਹੁਤ ਵੱਡਾ ਯੋਗਦਾਨ ਰਿਹਾ ਹੈ। ਜਿਸ ਦਾ ਜ਼ਿਕਰ ਅੱਗੇ ਜਾ ਕੇ ਕਰਾਂਗੇ।

ਬਾਬਾ ਸੋਹਣ ਸਿੰਘ ਭਕਨਾ ਨੇ 'ਹਿੰਦੁਸਤਾਨੀ ਐਸੋਸੀਏਸ਼ਨ' ਅਮਰੀਕਾ ਵਿਚ ਕਾਇਮ ਕੀਤੀ। ਲਾਲਾ ਹਰਦਿਆਲ ਦੇ ਅਮਰੀਕਾ ਪਹੁੰਚਣ 'ਤੇ ਇਸ ਐਸੋਸੀਏਸ਼ਨ ਦਾ ਨਾਂ ਬਦਲ ਕੇ 'ਹਿੰਦੀ ਐਸੋਸੀਏਸ਼ਨ ਆਫ਼ ਪੈਸਫਿਕ ਕੋਸਟ' ਰੱਖਿਆ। ਜਿਸ ਦੇ ਪਹਿਲੇ ਪ੍ਰਧਾਨ ਬਾਬਾ ਸੋਹਣ ਸਿੰਘ ਭਕਨਾ ਅਤੇ ਸਕੱਤਰ ਲਾਲਾ ਹਰਦਿਆਲ ਨੂੰ ਬਣਾਇਆ ਗਿਆ। ਇਸ ਦਾ ਦਫ਼ਤਰ "ਯੁਗਾਂਤਰ ਆਸ਼ਰਮ, ਸਾਨਫਰਾਂਸਿਸਕੋ, ਕੈਲੋਫੋਰਨੀਆ, ਅਮਰੀਕਾ ਵਿਚ ਸੀ। ਸਭ ਤੋਂ ਪਹਿਲਾ ਮਾਸਕ ਪੱਤਰ 'ਸੁਦੇਸ਼ ਸੇਵਕ' ੧੯੦੯ ਈ: ਵਿਚ ਕੈਨੇਡਾ ਵਿਚ ਸ਼ੁਰੂ ਹੋਣ ਨਾਲ ਪੰਜਾਬੀ ਪੱਤਰਕਾਰੀ ਦਾ ਅਗ਼ਾਜ਼ ਹੋਇਆ। 'ਗ਼ਦਰ' 'ਹਿੰਦੁਸਤਾਨ ਗ਼ਦਰ' ਸੋਸ਼ਲ ਸੁਧਾਰ, ਬੱਬਰ ਗੂੰਜ, ਗ਼ਦਰ ਦੀ ਗੂੰਜ, ਅਤੇ 'Indian & Canada' ਪ੍ਰਮੁੱਖ ਰਸਾਲੇ ਸਨ।

ਇਨ੍ਹਾਂ ਰਸਾਲਿਆਂ, ਅਖ਼ਬਾਰਾਂ ਨੂੰ ਭੂਮੀਗਤ ਰਹਿ ਕੇ ਚਲਾਇਆ ਜਾਂਦਾ ਸੀ। ਕਵੀਆਂ ਦੇ ਨਾਂ ਨਾਲ ਤਖੱਲਸ ਲਾਏ ਜਾਂਦੇ ਸਨ, ਜਿਵੇਂ ਭਾਈ ਭਗਵਾਨ ਸਿੰਘ ਆਪਣੀਆਂ ਕਵਿਤਾਵਾਂ 'ਪ੍ਰੀਤਮ' ਤਖੱਲਸ ਹੇਠ ਛਾਪਦੇ ਰਹੇ ਤਾਂ, ਕਿ ਗ੍ਰਿਫ਼ਤਾਰੀ ਤੋਂ ਬਚਿਆ ਜਾ ਸਕੇ। 'ਗ਼ਦਰ ਲਹਿਰ' ਸਮੇਂ ਇਹ ਸਤਰਾਂ ਸਭ ਇਨਕਲਾਬੀਆਂ ਦੇ ਦਿਲਾਂ ਵਿਚ ਘਰ ਕਰ ਗਈਆਂ:-

*੧. ਸੇਵਾ ਦੇਸ ਦੀ ਜਿੰਦੜੀਏ ਬੜੀ ਔਖੀ, ਗੱਲਾਂ ਕਰਨੀਆਂ ਢੇਰ ਸੁਖਾਲੀਆਂ ਨੇ।*
*੨. ਕਦੇ ਅਸੀਂ ਭੀ ਸ਼ਹਿਨਸ਼ਾਹ ਮੁਲਕ ਦੇ ਸਾਂ,*
*(ਬੀਤੇ ਸਮੇਂ ਸਿੱਖ ਰਾਜ ਦੇ ਸਮੇਂ ਦਾ ਫ਼ਖਰ ਹੈ)*
*ਤਾਜ ਤਖਤ ਸੀ ਰਾਜ ਦਰਬਾਰ ਸਾਡਾ।*
*੩. ਬਾਣੀ ਸਿਰ ਸ਼ੇਰਾਂ ਦੇ ਕੀ ਜਾਣਾ ਭੱਜ ਕੇ।*
*੪. ਰਾਜ ਸਾਜ ਖੁੱਸਾ, ਤਖ਼ਤੋ-ਤਾਜ ਖੁੱਸਾ ,*
*ਮਿਲਿਆ ਮਿੱਟੀ ਵਿਚ ਅਰਸੋ ਇਕਬਾਲ ਸਾਡਾ।*
*ਕਿੱਥੇ ਤਖਤ, ਦੀਪ, ਕੋਹਿਨੂਰ ਹੀਰਾ,*
*ਕੀਤਾ ਫੁੱਟ ਨੇ ਦੇਸ਼ ਕੰਗਾਲ ਸਾਡਾ।*

ਹਿੰਦੁਸਤਾਨ ਵਿਚ ਅੰਗਰੇਜ਼ੀ ਹਕੂਮਤ ਦਾ ਤਖਤਾ ਉਲਟਾਉਣ ਲਈ ਯਤਨ ਕਰਨ ਵਾਲਿਆਂ ਨੂੰ "ਗ਼ਦਰੀ" ਕਿਹਾ ਗਿਆ। ਇਨ੍ਹਾਂ ਗ਼ਦਰੀਆਂ ਵਿਚ ਪ੍ਰਮੁੱਖ ਸ਼ਖ਼ਸੀਅਤਾਂ ਦੇ ਨਾਂ ਇਸ ਤਰ੍ਹਾਂ ਹਨ:-

ਬਾਬਾ ਸੋਹਣ ਸਿੰਘ ਭਕਨਾ, ਬਾਬਾ ਗੁਰਦਿੱਤ ਸਿੰਘ, ਭਾਈ ਭਗਵਾਨ ਸਿੰਘ

ਪ੍ਰੀਤਮ, ਸ. ਹਰਨਾਮ ਸਿੰਘ ਟੁੰਡੀਲਾਟ, ਸ. ਕਰਤਾਰ ਸਿੰਘ ਸਰਾਭਾ, ਲਾਲਾ ਹਰਦਿਆਲ, ਸ. ਹਰੀ ਸਿੰਘ ਉਸਮਾਨ, ਸ. ਸੇਵਾ ਸਿੰਘ, ਭਾਈ ਸੰਤੋਖ ਸਿੰਘ, ਡਾ. ਭਾਗ ਸਿੰਘ 'ਇਕਬਾਲ', ਬਾਬਾ ਵਸਾਖਾ ਸਿੰਘ ਦਦੇਹਰ, ਬਾਬਾ ਕੇਸਰ ਸਿੰਘ, ਬਾਬਾ ਜਵਾਲਾ ਸਿੰਘ, ਸ. ਹਜਾਰਾ ਸਿੰਘ ਹਮਦਮ, ਇਨਾਇਤ ਖਾਨ, ਸ. ਨਿਧਾਨ ਸਿੰਘ ਚੁੱਘ, ਸ. ਪ੍ਰਿਥੀ ਸਿੰਘ, ਸੰਤ ਵਸਾਖਾ ਸਿੰਘ, ਸ. ਗੁਜਰ ਸਿੰਘ, ਰਹਿਤਮ ਅਲੀ, ਡਾ. ਮਥਰਾ ਸਿੰਘ, ਸ. ਅਰੂੜ ਸਿੰਘ, ਸ. ਜਗਤ ਸਿੰਘ ਸੁਰ ਸਿੰਘ, ਭਾਈ ਰਣਧੀਰ ਸਿੰਘ, ਪੰਡਤ ਕਾਂਸ਼ੀ ਰਾਮ, ਸ੍ਰੀ ਪਰਮਾਨੰਦ, ਵਿਸ਼ਨੂੰ ਗਣੇਸ਼ ਪਿੰਗਲੇ, ਸਤਿੰਦਰ ਨਾਥ ਸਾਨਿਆਲ ਆਦਿ ਸ਼ਖ਼ਸੀਅਤਾਂ ਨੇ ਆਪਣੇ-ਆਪਣੇ ਵਿੱਤ ਮੁਤਾਬਕ ਬਹੁਤ ਅਗਵਾਈ ਦਿੱਤੀ, ਜੇਲਾਂ ਕੱਟੀਆਂ, ਫਾਂਸੀਆਂ ਲੱਗੀਆਂ, ਕਾਲੇ ਪਾਣੀਆਂ ਦੀਆਂ ਸਜ਼ਾਵਾਂ ਕੱਟੀਆਂ, ਕੇਵਲ ਤੇ ਕੇਵਲ ਅੰਗੇਰਜ਼ਾਂ ਤੋਂ ਦੇਸ਼ ਨੂੰ ਮੁਕਤ ਕਰਵਾਉਣ ਲਈ।

ਕਵੀ ਭਗਵਾਨ ਸਿੰਘ ਗ੍ਰੰਥੀ, ਤਖ਼ੱਲਸ 'ਪ੍ਰੀਤਮ' ਦਾ ਜਨਮ ੧੮੮੪ ਈ: ਵਿਚ ਪਿੰਡ ਵੜਿੰਗ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਚ ਹੋਇਆ। ਦਸਵੀਂ ਜਮਾਤ ਪਾਸ ਕਰ ਕੇ, ਗੁਜਰਾਂਵਾਲੇ ਅਤੇ ਖਾਲਸਾ ਦੀਵਾਨ ਗੁਜਰਾ ਵਿਖੇ ਉਪਦੇਸ਼ਕ ਦੀ ਡਿਊਟੀ ਨਿਭਾਈ। ਡਸਕੇ ਜ਼ਿਲ੍ਹਾ ਸਿਆਲਕੋਟ ਵਿਚ ਸਕੂਲ ਮਾਸਟਰ ਰਹੇ। ੧੯੦੮-੦੯ ਈ: ਨੂੰ ਆਪ ਬਾਹਰਲੇ ਦੇਸ਼ਾਂ ਵੱਲ ਚੱਲ ਪਏ। ਪੀਨਾਂਗ, ਜਾਵਾ, ਸਮਾਟਰਾ ਤੇ ਫੇਰ ਹਾਂਗਕਾਂਗ ਵਿਚ ਗ੍ਰੰਥੀ ਦੀ ਜ਼ਿੰਮੇਵਾਰੀ ਵੀ ਗੁਰਦੁਆਰਾ ਸਾਹਿਬ ਵਿਚ ਬਾਖ਼ੂਬੀ ਨਿਭਾਈ। ਅਜ਼ਾਦੀ ਦਾ ਝੰਡਾ ਚੁੱਕ ਕੇ, ਧਰਮ, ਜਾਤ-ਪਾਤ ਤੋਂ ਉੱਪਰ ਉੱਠ ਕੇ ਅਤੇ ਗ਼ਦਰ ਪਾਰਟੀ ਨਾਲ ਇਕਮਿਕ ਹੋ ਕੇ ਇਨਕਲਾਬੀ ਹੋ ਕੇ, ਇਨਕਲਾਬੀ ਲੈਕਚਰ ਦਿੰਦੇ ਰਹੇ। ਗੁਰਦੁਆਰਾ ਸਾਹਿਬ ਵਿਚ ਧੜੱਲੇਦਾਰ-ਇਨਕਲਾਬੀ ਲੈਕਚਰ ਦਿੰਦੇ ਸਨ। ਜਿਸ ਕਰਕੇ ਕੈਨੇਡਾ ਵਿਚ ਵੀ ਸਰਕਾਰ ਨੂੰ ਇਨ੍ਹਾਂ ਦੀਆਂ ਗਰਮ ਤਕਰੀਰਾਂ ਰਾਸ ਨਾ ਆਈਆਂ। ਕੈਨੇਡਾ ਵਿਚ ਆਪ ਨੱਥਾ ਸਿੰਘ ਨਾਂ ਹੇਠ ਪਹੁੰਚੇ ਸਨ। ਆਪ ਨੇ ਕੈਨੇਡਾ ਵਿਚ ਤਿੰਨ ਮਹੀਨਿਆਂ ਵਿਚ ਤਕਰੀਰਾਂ ਕਰ ਕੇ, ਕਵਿਤਾਵਾਂ ਲਿਖ ਕੇ ਇਨਕਲਾਬੀ ਲਹਿਰ ਨੂੰ ਪ੍ਰਚੰਡ ਕੀਤਾ। ਇਸੇ ਤਰ੍ਹਾਂ ਲਾਲਾ ਹਰਦਿਆਲ ਨੇ ਅਮਰੀਕਾ ਵਿਚ ਇਸ ਲਹਿਰ ਨੂੰ ਪ੍ਰਫੁਲਿਤ ਕੀਤਾ। ਭਾਈ ਭਗਵਾਨ ਸਿੰਘ ਤਕਰੀਰਾਂ ਦਾ ਧਨੀ ਸੀ। ਤਿੰਨ ਮਹੀਨੇ ਬਾਅਦ ਉਨ੍ਹਾਂ ਨੂੰ ਕੈਨੇਡਾ ਤੋਂ ਜਲਾਵਤਨ ਕਰ ਦਿੱਤਾ ਗਿਆ। ਤੀਜੇ ਸਾਜ਼ਿਸ਼ ਕੇਸ, ਸਫਾ ੨੪, ੩੮, ੩੩ ਵਿਚ ਉਨ੍ਹਾਂ ਦੀਆਂ ਸਰਗਰਮੀਆਂ ਨੇ ਸਰੋਤਿਆਂ ਵਿਚ ਦੇਸ਼ ਦੀ ਅਜ਼ਾਦੀ ਲਈ ਜਨੂੰਨ ਭਰਿਆ, ਸ਼ਾਂਤੀ ਦਾ ਰਾਹ ਤਿਆਗ ਕੇ ਤੇਗ ਚੁੱਕਣ ਲਈ ਵੰਗਾਰਦੇ ਸਨ।ਮਜ਼ਹਬ-ਧਰਮ ਤੇ ਉਚ-ਨੀਚ ਤੋਂ ਉੱਪਰ ਉਠਣ ਲਈ ਵੰਗਾਰ ਪਾਈ:

*ਮਜਹਬੀ ਝਗੜਿਆਂ 'ਤੇ ਤੁਸੀਂ ਜ਼ੋਰ ਪਾਇਆ, ਕੀਤਾ ਦੇਸ਼ ਦਾ ਨਹੀਂ ਧਿਆਨ ਵੀਰੋ।*
*ਤੁਸਾਂ ਭਲਿਓ ਮੂਲ ਨਾ ਖ਼ਬਰ ਲੱਗੀ, ਝਗੜਾ ਘੱਤਿਆ ਵੇਦ ਕੁਰਾਨ ਵੀਰੋ।*

ਗ਼ਦਰ ਦੀ ਗੂੰਜ ਨੰ, ੧ ਸਫਾ ੧੭ 'ਤੇ ਆਪ ਲਿਖਦੇ ਹਨ:

*ਗਊ ਸੂਰ ਦੀ ਤੁਸਾਂ ਨੂੰ ਕਸਮ ਭਾਈ, ਗੋਰੇ ਰੋਜ਼ ਹੀ ਇਨ੍ਹਾਂ ਨੂੰ ਖਾਣ ਵੀਰੋ।*

*ਹਿੰਦੂ ਮੁਸਲਮਾਨੋ ਝਗੜਾ ਛੱਡ ਦੇਵੋ, ਲਾਵੋ ਦੇਸ਼ ਤੇ ਕੌਮ ਨੂੰ ਜਾਨ ਵੀਰੋ।*

ਗ਼ਦਰ ਪਾਰਟੀ ਦੀ ਲਹਿਰ ਫਿਰਕੂਪੁਣੇ, ਤੋਂ ਉੱਪਰ ਸੀ। ੯੮% ਹਿੱਸਾ ਪੰਜਾਬੀਆਂ ਨੇ ਪਾਇਆ। ਜਿਨ੍ਹਾਂ ਸੱਜਣਾਂ ਦਾ ਉੱਪਰ ਜ਼ਿਕਰ ਕੀਤਾ ਹੈ ਉਨ੍ਹਾਂ ਨੇ ਨੇਕ ਨੀਯਤੀ ਨਾਲ ਆਪਣਾ ਯੋਗਦਾਨ ਪਾਇਆ। ਗ਼ਦਰ ਦੀ ਗੂੰਜ ਨੰ. ੧ ਸਫਾ ੫ 'ਤੇ ਧਰਮਾਂ ਤੇ ਫਿਰਕੂਪੁਣੇ ਤੋਂ ਉੱਪਰ ਉਠ ਕੇ ਅੰਗਰੇਜ਼ੀ ਸਰਕਾਰ ਦੇ ਖ਼ਿਲਾਫ਼ ਲਾਮਬੰਦ ਹੋਣ ਦਾ ਸੱਦਾ ਇਸ ਤਰ੍ਹਾਂ ਹੈ:

*ਹੀਰਾ ਹਿੰਦ, ਹੀਰਾ, ਖਾਕ ਰੋਲ ਦਿੱਤਾ, ਹੌਲੇ ਘੱਤ ਕੇ ਵੇਦ ਕੁਰਾਨ ਵਾਲੇ।*
*ਗਾਂਈ, ਸੂਰ, ਝਟਕਾ, ਜੇਕਰ ਦੁੱਖ ਦਿੰਦਾ, ਗੋਰੇ ਹੈਣ ਤਿੰਨੇ ਚੀਜ਼ਾਂ ਖਾਣ ਵਾਲੇ।*

੧੯੧੫-੧੬ ਵਿਚ ਭਾਈ ਭਗਵਾਨ ਸਿੰਘ ਸਾਂਨਫਰਾਸਿਸਕੋ ਪਹੁੰਚੇ। ਉੱਥੇ ਆਪ ਗ਼ਦਰ ਅਖ਼ਬਾਰ ਦੇ ਸਟਾਫ਼ ਵਿਚ ਸ਼ਾਮਲ ਹੋ ਗਏ। ਇਨ੍ਹਾਂ 'ਗ਼ਦਰ ਲਹਿਰ' ਨੂੰ ਨਵੀਂ ਦਿਸ਼ਾ ਪ੍ਰਦਾਨ ਕੀਤੀ। ਇਹ ਆਪਣੀਆਂ ਅਤੇ ਹੋਰ ਕਵੀਆਂ ਦੀਆਂ ਇਨਕਲਾਬੀ ਰਵਨਾਵਾਂ ਛਾਪ ਕੇ ਵੱਖ-ਵੱਖ ਦੇਸ਼ਾਂ ਦੇ ਗ਼ਦਰੀਆਂ ਤਕ ਪਹੁੰਚਾਉਦੇ ਰਹੇ। ਆਪ ਨੇ ੧੮ ਮਹੀਨੇ ਜੇਲ ਕੱਟੀ। ਆਪ ਸ੍ਰੇਸ਼ਟ ਕਵੀ ਸਨ। 'ਗ਼ਦਰ ਲਹਿਰ' ਨਾਲ ਸੰਬੰਧਿਤ ਕਾਵਿ-ਰਵਨਾ ਆਪ ਦੀ ਸਭ ਤੋਂ ਵੱਧ ਹੈ। ਕਵੀ ਭਗਵਾਨ ਸਿੰਘ 'ਗ਼ਦਰ ਲਹਿਰ', ਗ਼ਦਰ ਪਾਰਟੀ ਤੇ ਗ਼ਦਰ ਅਖ਼ਬਾਰ ਵਿਚ ਪੂਰੀ ਤਰ੍ਹਾਂ ਛਾਏ ਰਹੇ।

ਬੇਲਾ ਸਿੰਘ ਗ਼ੱਦਾਰ, ਪਿੰਡ ਜਿਆਣ, ਜ਼ਿਲ੍ਹਾ ਹੁਸ਼ਿਆਰਪੁਰ ਨੇ ਗ਼ੱਦਾਰੀ ਕੀਤੀ। ਉਹ 'ਇਮੀਗਰੇਸ਼ਨ ਆਫ਼ਿਸ ਕੈਨੇਡਾ' ਵਿਚ ਨੌਕਰੀ ਕਰਦਾ ਸੀ। ਉਸ ਨੇ ਆਪਣੇ Immigration Officer William Hapkinsin ਰਾਹੀਂ ਭਾਈ ਭਗਵਾਨ ਸਿੰਘ ਦੀਆਂ ਮੁਸ਼ਕਾਂ ਬੰਨ ਕੇ ਕੈਨੇਡਾ ਤੋਂ ਜਲਾਵਤਨ ਕਰਵਾਇਆ। ਪੁਲਿਸ ਪਕੜ ਕੇ ਲੈ ਗਈ, ਪਰੰਤੂ ਗ਼ਦਰੀ ਉਨ੍ਹਾਂ ਨੂੰ ਛੁਡਾਉਣਾ ਚਾਹੁੰਦੇ ਸੀ ਪਰ ਇਹ ਪਤਾ ਨਾ ਲੱਗਾ ਕਿ ਭਾਈ ਭਗਵਾਨ ਸਿੰਘ ਨੂੰ ਕਿੱਥੇ ਬੰਦ ਕੀਤਾ ਹੈ। "ਪੰਥ ਅੱਗੇ ਪੁਕਾਰ" ਕਵਿਤਾ ਵਿਚ ਕਵੀ ਲਿਖਦਾ ਹੈ:

*ਜਦੋਂ ਭਾਈ ਭਗਵਾਨ ਸਿੰਘ ਜੂੜਿਆ ਸੀ, ਕਿੱਥੇ ਗਏ ਸਨ ਗੁਰੂ ਦੇ ਲਾਲ ਸਿੰਘੋ।*
*ਪਾਪੀ ਬੰਨ੍ਹ ਕੇ ਵਿਚ ਜਹਾਜ਼ ਲੈ ਗਏ, ਦਿੱਤਾ ਪਿੰਜਰੇ ਦੇ ਵਿਚ ਡਾਲ ਸਿੰਘੋ।*
*ਜਿਨ੍ਹਾਂ ਹੁੰਦਿਆਂ ਜ਼ੁਲਮ ਨੂੰ ਡਿੱਠਾ ਅੱਖੀ, ਕਿਉਂ ਨਾ ਮਾਰਿਆ ਖ਼ੂਨ ਉਬਾਲ ਸਿੰਘੋ।*
*ਬਦਲਾ ਸਿੰਘ ਭਗਵਾਨ ਦਾ ਲੈਣ ਖਾਤਰ, ਏਸ ਗਲ ਨੂੰ ਕਰੋ ਬਹਾਲ ਸਿੰਘੋ।*

ਵਿਲੀਅਮ ਹਾਪਕਿਨਸਨ ਨੇ ਅੰਗਰੇਜ਼ ਪਿੱਠੂ ਸੂਹੀਏ ਬੇਲਾ ਸਿੰਘ ਰਾਹੀਂ ਗ਼ਦਰ ਲਹਿਰ ਵਿਚ ਫੁੱਟ ਪੁਆ ਦਿੱਤੀ। ਬੇਲਾ ਸਿੰਘ ਗ਼ੱਦਾਰ ਨੇ ਗੁਰਦੁਆਰਾ ਸਾਹਿਬ ਵਿਚ ਪ੍ਰਧਾਨ ਭਾਈ ਭਾਗ ਸਿੰਘ ਖਾਲਸਾ ਦੀਵਾਨ ਵੈਨਕੂਵਰ ਅਤੇ ਭਾਈ ਬਚਨ ਸਿੰਘ ਰਿਆਸਤ ਪਟਿਆਲਾ ਨੂੰ ਗੋਲੀ ਮਾਰ ਦਿੱਤੀ। ਇਸ ਵਾਪਰੇ ਕਾਂਡ ਨਾਲ ਪੰਜਾਬੀਆਂ ਵਿਚ ਗੁੱਸੇ ਦੀ ਲਹਿਰ ਫੈਲ ਗਈ। ਗ਼ੱਦਾਰ ਬੇਲਾ ਸਿੰਘ ਜਿਆਣ 'ਤੇ ਮੁਕੱਦਮਾ ਚਲਿਆ। ਪਰੰਤੂ Immigration Officer William Hapkinsin ਨੇ ਬੇਲਾ

ਸਿੰਘ ਨੂੰ ਇਹ ਕਹਿ ਕੇ ਬਚਾ ਲਿਆ ਕਿ ਉਸ ਨੇ ਆਪਣੀ ਸਵੈ-ਰੱਖਿਆ ਲਈ ਗੋਲੀ ਚਲਾਈ ਸੀ। ਸਿੱਖਾਂ (ਗ਼ਦਰੀਆਂ) ਵਿਚ ਐਨਾ ਗੁੱਸਾ ਪ੍ਰਬਲ ਸੀ ਕਿ ਭਾਈ ਸੇਵਾ ਸਿੰਘ ਨੇ ੨੧ ਅਕਤੂਬਰ, ੧੯੧੪ ਈ: ਵਿਲੀਅਮ ਹਾਪਕਿਨਸਨ ਨੂੰ ਕਚਹਿਰੀ ਵਿਚ ਹੀ ਗੋਲੀ ਮਾਰ ਕੇ ਮਾਰ ਦਿੱਤਾ ਅਤੇ ਗੁਰਦੁਆਰਾ ਸਾਹਿਬ ਵਿਚ ਵਾਪਰੇ ਕਾਂਡ ਦਾ ਬਦਲਾ ਲੈ ਲਿਆ। ਭਾਈ ਸੇਵਾ ਸਿੰਘ ਨੂੰ ੨੭ ਜਨਵਰੀ, ੧੯੧੫ ਈ: ਨੂੰ ਫਾਂਸੀ ਦੇ ਕੇ ਸ਼ਹੀਦ ਕਰ ਦਿੱਤਾ। ਉਹ ਇਸ ਲਹਿਰ ਦਾ ਪਹਿਲਾ ਕੌਮੀ ਸ਼ਹੀਦ ਸੀ। ੩੧ ਮਾਰਚ, ੧੯੧੪ ਈ: 'ਗ਼ਦਰ ਅਖ਼ਬਾਰ' ਦੀਆਂ ਸਤਰਾਂ ਗੌਰਤਲਬ ਹਨ:

*ਅਸੀਂ ਦੇਸ਼ ਦਾ ਛੱਡ ਖਿਆਲ ਦਿੱਤਾ ਤਾਂ ਹੀ ਦੋਸਤੋ ਕੰਮ ਵੈਰਾਨ ਹੋਏ।*
*ਗੋਰੇ ਗੱਲ ਕੀ? ਅਸਾਂ ਦੇ ਹੈਣ ਅੱਗੇ, ਲੜਨ ਮਰਨ ਦੇ ਜਦੋਂ ਧਿਆਨ ਹੋਏ।*
*ਚੱਲੋ ਦੇਸ਼ ਨੂੰ ਚਲੀਏ ਯੁੱਧ ਕਰਨੇ, ਏਹੋ ਆਖਰੀ ਬਚਨ ਫੁਰਮਾਨ ਹੋਏ।*
*ਗਿੱਦੜ ਪਿਛਾਂਹ ਤੇ ਜਾਣਗੇ ਸ਼ੇਰ ਅੱਗੇ, ਜਦੋਂ ਬਿਗਲ ਲੜਾਈ ਦੇ ਆਣ ਹੋਏ।*

ਬਾਅਦ ਵਿਚ ਗ਼ਦਰੀਆਂ ਨੇ ਬੇਲਾ ਸਿੰਘ ਗ਼ੱਦਾਰ ਨੂੰ ਗੋਲੀ ਮਾਰ ਕੇ ਗੱਡੀ ਚੜ੍ਹਾ ਦਿੱਤਾ। ਇਨ੍ਹਾਂ ਕਵਿਤਾਵਾਂ ਵਿਚ ਜਿੱਥੇ ਅੰਗਰੇਜ਼ ਸਰਕਾਰ ਦੇ ਖ਼ਿਲਾਫ਼ ਬਗਾਵਤ ਕਰਨ ਦੀ ਪ੍ਰੇਰਨਾ ਕੀਤੀ, ਨਾਲ ਹੀ ਉਸ ਸਮੇਂ ਦੇ ਜੋ ਲੋਕ ਅੰਗਰੇਜ਼ ਸਰਕਾਰ ਦੇ ਪਿੱਠੂ ਤੇ ਸਿੱਖ ਕੌਮ ਦੇ ਗ਼ੱਦਾਰ ਸਨ, ਉਨ੍ਹਾਂ ਨੂੰ ਚੰਡਾਲ ਕਿਹਾ ਹੈ ਤੇ ਦੁਰਕਾਰਿਆ ਹੈ:

*ਕਾਲਜ ਖਾਲਸਾ ਦੇ ਅੰਗਰੇਜ਼ ਤਾਂਈ, ਢੰਗ ਸੋਚਿਆ ਮਾਰ ਮਕਾਉਣ ਵਾਲਾ।*

ਅਤੇ ਲਿਖਿਆ ਹੈ:

*ਛੇਤੀ ਗ਼ਦਰ ਮਚਾਉਣ ਦੀ ਕਰੋ ਤਿਆਰੀ-ਫਤਹਿ ਦੇਵਸੀ ਤੁਸਾਂ ਅਕਾਲ ਸਿੰਘੋ।*

'ਹਿੰਦ ਦੇ ਸੂਰਬੀਰਾਂ ਦੀ ਯਾਦਗਾਰ' ਕਵਿਤਾ ਵਿਚ ਕਵੀ ਭਾਈ ਭਗਵਾਨ ਸਿੰਘ ਤੇ ਭਾਈ ਬਲਵੰਤ ਸਿੰਘ ਦੇ ਝੱਲੇ ਕਸ਼ਟਾਂ ਦਾ ਜ਼ਿਕਰ:

*ਸਾਨੂੰ ਮੂਲ ਨਾ ਗਾਫ਼ਲੋ ਖਬਰ ਲੱਗੀ, ਲੱਖਾਂ ਸੂਰਮੇ ਹੋਏ ਕੁਰਬਾਨ ਦੇਖੋ।*
*ਝੱਲੇ ਕਸ਼ਟ ਹਜ਼ਾਰ ਹੀ ਦੇਸ਼ ਬਦਲੇ, ਭਾਈ ਸਿੰਘ ਬਲਵੰਤ ਭਗਵਾਨ ਦੇਖੋ।*

ਕਵੀ ਭਾਈ ਭਗਵਾਨ ਸਿੰਘ 'ਪ੍ਰੀਤਮ' ਰਾਸ਼ਟਰੀ ਅਤੇ ਅੰਤਰ-ਰਾਸ਼ਟਰੀ ਸਿਆਸਤ ਤੋਂ ਚੰਗੇ ਵਾਕਫ਼ ਸਨ। ਉੱਥੇ ਨਾਲ ਹੀ ਗੁਰਬਾਣੀ ਅਤੇ ਸਿੱਖ ਇਤਿਹਾਸ ਦੇ ਚੰਗੇ ਵਿਦਵਾਨ ਵੀ ਸਨ। ਸਿੰਘਾਂ-ਸੂਰਮਿਆਂ ਦੇ ਨਾਂ ਲੈ ਕੇ ਲੋਕਾਂ ਨੂੰ ਇਨਕਲਾਬ ਲਈ ਪ੍ਰੇਰਨਾ ਕਰਦੇ ਸਨ। ਮਰ ਚੁੱਕੀਆਂ ਨਸਾਂ ਵਿਚ ਨਵੇਂ ਖ਼ੂਨ ਦਾ ਸੰਚਾਰ ਕਰਦੇ ਸਨ। ਉਹ ਇਸ ਗ਼ਦਰੀ ਲਹਿਰ ਦੇ ਚੇਤੰਨ ਤੇ ਗੰਭੀਰ ਕਵੀ ਸਨ।

੧੯੧੪-੧੫ ਈ: ਵਿਚ ਕਵੀ ਭਾਈ ਭਗਵਾਨ ਸਿੰਘ ਆਪਣੇ ਸਾਥੀ ਭਾਈ ਸੰਤੋਖ ਸਿੰਘ ਨਾਲ ਮਨੀਲਾ, ਚੀਨ, ਜਾਪਾਨ, ਬਰਮ੍ਹਾ ਵਿਚ ਸਰਗਰਮ ਰਹੇ। ਇਨ੍ਹਾਂ ਜਰਮਨੀ ਨਾਲ ਵੀ ਤਾਲਮੇਲ ਪੈਦਾ ਕੀਤਾ। ਇਨ੍ਹਾਂ 'ਤੇ ਬਗਾਵਤ ਦਾ ਕੇਸ ਦਰਜ ਹੋਇਆ, ਜਿਸ ਨੂੰ ਇਤਿਹਾਸ ਵਿਚ 'ਸਾਨਫਰਾਂਸਿਸਕੋ ਸਾਜ਼ਿਸ਼ ਕੇਸ' ਕਿਹਾ ਜਾਂਦਾ ਹੈ। ਗ਼ੱਦਾਰ ਰਾਮ ਚੰਦ ਪਸ਼ੌਰੀਆ ਜਦੋਂ ਕਚਹਿਰੀ ਤਾਰੀਖ਼ ਭੁਗਤਣ ਲਈ ਗਿਆ ਤਾਂ

ਕਚਹਿਰੀ ਵਿਚ ਗ਼ਦਰੀ ਭਾਈ ਰਾਮ ਸਿੰਘ ਨੇ ਗੋਲੀਆਂ ਮਾਰ ਕੇ ਮਾਰ ਦਿੱਤਾ।

'ਗ਼ਦਰ ਦੀ ਮਹਿਮਾ' ਕਵਿਤਾ ਵਿਚ ਕਵੀ ਭਾਈ ਭਗਵਾਨ ਸਿੰਘ 'ਪ੍ਰੀਤਮ' ਦੇ ਉੱਚ ਪਾਏ ਦੇ ਖਿਆਲ ਸਾਡਾ ਧਿਆਨ ਖਿੱਚਦੇ ਹਨ:

*ਜੀਤੇ ਹੈ ਵੋਹ ਹਮੇਸ਼ਾ ਮਰਤੇ ਜੋ ਕੌਮ ਖਾਤਿਰ*
*ਘਰ ਘਰ ਮੇਂ ਡੰਕਾ ਤੂੰ ਨੇ ਆਪਣਾ ਬਜਾ ਕੇ ਛੋੜਾ।*
*ਐ ਬਾਦੇ-ਵਤਨ ਤੂੰ ਨੇ 'ਪ੍ਰੀਤਮ' ਸੇ ਪਿਆਰ ਪਾਕਰ*
*ਦੋਸਤੋ ਅਦੂ ਸੇ ਬਾਗੀ ਕਹਾ ਕੇ ਛੋੜਾ।*

ਇਸ ਵਿਚ ਕੋਈ ਸ਼ੱਕ ਨਹੀਂ ਕਿ 'ਗ਼ਦਰ ਲਹਿਰ' ਭਾਵੇਂ ਫੇਲ ਹੋ ਗਈ, ਪਰੰਤੂ ਇਸ ਵਿਚ ਸੈਂਕੜੇ ਦੇਸ਼-ਭਗਤਾਂ ਨੇ ਸ਼ਹਾਦਤਾਂ ਦਿੱਤੀਆਂ, ਕਾਲੇ ਪਾਣੀਆਂ ਦੀਆਂ ਸਜ਼ਾਵਾਂ, ਜੇਲਾਂ ਕੱਟੀਆਂ, ਫਾਂਸੀਆਂ ਦੇ ਰੱਸੇ ਚੁੰਮੇ। ਇਸ ਲਹਿਰ ਦੇ ਨਾਲ ਹੀ ਸ੍ਰੀ ਨਨਕਾਣਾ ਸਾਹਿਬ ਦਾ ਸਾਕਾ ਹੋਇਆ। ਦੁਆਬੇ ਦੇ ਬੱਬਰ ਅਕਾਲੀਆਂ ਨੇ ਚੁਣ-ਚੁਣ ਕੇ ਅੰਗਰੇਜ਼ ਅਫ਼ਸਰ ਮਾਰੇ, ਜਲਿਆਂਵਾਲੇ ਬਾਗ ਦਾ ਸਾਕਾ ਹੋਇਆ। ਜਿਸ ਦਾ ਬਦਲਾ ਲੈਣ ਲਈ ਸ. ਊਧਮ ਸਿੰਘ ਵੱਖ-ਵੱਖ ਦੇਸ਼ਾਂ ਵਿਚ ਹੁੰਦਿਆਂ ਹੋਇਆ ਲੰਡਨ ਪਹੁੰਚਿਆ, ਜਿੱਥੇ ੨੧ ਸਾਲਾਂ ਬਾਅਦ ਪੰਜਾਬ ਦੇ ਰਹਿ ਚੁੱਕੇ ਲੈਫਟੀਨੈਂਟ ਗਵਰਨਰ ਸਰ ਮਾਈਕਲ ਓਡਵਾਇਰ ਨੂੰ ਲੰਡਨ ਦੇ ਕੈਕਸਟਨ ਹਾਲ ਵਿਚ ਗੋਲੀ ਮਾਰ ਕੇ ਬਦਲਾ ਲਿਆ। ਉਸ ਸਮੇਂ ਦੇ ਸਾਬਕਾ ਅਤੇ ਕੰਮ ਕਰ ਰਹੇ ਅੰਗਰੇਜ਼ ਆਈ. ਸੀ. ਐਸ. ਅਫ਼ਸਰਾਂ ਨੇ ਸਰਕਾਰ ਨੂੰ ਲਿਖ ਭੇਜਿਆ ਸੀ ਕਿ ਹੁਣ ਸਾਨੂੰ ਰਾਜਨੀਤਿਕ ਪਾਵਰ ਟਰਾਂਸਫਰ ਕਰ ਦੇਣੀ ਚਾਹੀਦੀ ਹੈ। ੯੮% ਪੰਜਾਬੀ ਸਿੱਖ ਸੂਰਬੀਰਾਂ ਦੀਆਂ ਸ਼ਹਾਦਤਾਂ ਸਦਕਾ ਹਿੰਦੁਸਤਾਨ ਅਜ਼ਾਦ ਹੋਇਆ।

ਨਿਰਸੰਦੇਹ ਅੰਤਰ-ਰਾਸ਼ਟਰੀ ਰਾਜਨੀਤਿਕ ਹਾਲਾਤ ਐਸੇ ਸਨ ਕਿ ਅੰਗਰੇਜ਼ੀ ਫੌਜ ਬਾਹਰਲੇ ਦੇਸ਼ਾਂ ਨਾਲ ਲੜਾਈ ਵਿਚ ਫਸ ਚੁੱਕੀ ਸੀ। ਅਗਰ ਮੁਖ਼ਬਰ ਕਿਰਪਾਲ ਸਿੰਘ ੧੪ ਫਰਵਰੀ, ੧੯੧੫ ਨੂੰ ਮੁਖਬਰੀ ਨਾ ਕਰਦਾ ਤਾਂ ਗ਼ੁਲਾਮੀ ਦਾ ਜੂਲਾ ਲਹਿਣ ਹੀ ਵਾਲਾ ਸੀ। ਫਿਰ ਵੀ ਗ਼ਦਰ ਲਹਿਰ ਨਾਲ ਸੰਬੰਧਿਤ ਦੇਸ਼-ਭਗਤਾਂ ਦੇ ਇਤਿਹਾਸ 'ਤੇ ਫ਼ਖ਼ਰ ਕਰਨਾ ਬਣਦਾ ਹੈ।

Isemonger and Slattery, P. 149 Annual Report of Punjab Govt. p. ii ਤੋਂ ਸਪੱਸ਼ਟ ਹੈ ਕਿ ਇਸ ਖ਼ਤਰਨਾਕ ਕਿਸਮ ਦੀ ਬਗ਼ਾਵਤ ਹੋਣ ਨੂੰ ਕੇਵਲ ਉੱਨੀ ਤਾਰੀਖ਼ ਦੇ ਛਾਪਿਆਂ ਨੇ ਰੋਕਿਆ, ੧੧ ਫਰਵਰੀ ਗ਼ਦਰ ਦੀ ਤਾਰੀਖ਼ ਮਿੱਥੀ ਗਈ ਗਈ ਸੀ, "ਜੇ ਇਨ੍ਹਾਂ ਜੁਰਮਾਂ ਨੂੰ ਸਰਕਾਰ, ਪੁਲਿਸ ਅਤੇ ਜ਼ਿਲਿਆਂ ਦੇ ਅਫ਼ਸਰ, ਫੌਰੀ ਅਤੇ ਸਫਲ ਕਾਰਵਾਈ ਨਾਲ ਨਾ ਰੋਕਦੇ। ਤਾਂ ਹਿੰਦ ਵਿਚ ੧੯੫੭ ਈ: ਦੇ ਗ਼ਦਰ ਵਰਗੇ ਹਾਲਾਤ ਪੈਦਾ ਹੋ ਜਾਂਦੇ। ਰਾਜ ਦੀ ਮਸ਼ੀਨਰੀ ਫੇਲ ਹੋ ਜਾਂਦੀ, ਫੌਜਾਂ ਵਿਚ ਬਗਾਵਤ ਹੁੰਦੀ, ਸਰਕਾਰੀ ਅਫ਼ਸਰਾਂ ਅਤੇ ਵਫਾਦਾਰ ਸ਼ਹਿਰੀਆਂ ਨੂੰ ਵੱਡੇ ਪੈਮਾਨੇ 'ਤੇ ਲੁੱਟਿਆ ਅਤੇ ਕਤਲ ਕੀਤਾ ਜਾਂਦਾ ।" ■

# ਸਿੰਘਾਂ ਸੂਰਮਿਆਂ ਦੀ ਵੀਰ ਗਾਥਾ

*-ਡਾ. ਸਾਹਿਬ ਸਿੰਘ ਅਰਸ਼ੀ**

ਸਿੰਘਾਂ ਸੂਰਮਿਆਂ ਦੀ ਵੀਰ ਗਾਥਾ ਲਾਸਾਨੀ ਹੈ। ਸਿੱਖ ਇਤਿਹਾਸ ਦੇ ਸੁਨਹਿਰੀ ਪੰਨਿਆਂ ਵਿਚ ਲਿਖੇ ਸਿੱਖਾਂ ਦੇ ਕਾਰਨਾਮਿਆਂ ਨੂੰ ਅੱਖੋਂ-ਪਰੋਖੇ ਨਹੀਂ ਕੀਤਾ ਜਾ ਸਕਦਾ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਸਮੇਂ ਪੰਦਰ੍ਹਵੀਂ ਸਦੀ ਵਿਚ ਸਮੇਂ ਦੇ ਹਾਕਮਾਂ ਵਿਰੁੱਧ ਸਮਾਜ ਸੁਧਾਰ ਦਾ ਝੰਡਾ ਚੁੱਕ ਕੇ ਮਨੁੱਖਤਾ ਨੂੰ ਸਹੀ ਸੇਧ ਦਿੱਤੀ। ਪੈਰਾਂ ਹੇਠ ਲਤਾੜੀ ਜਾ ਰਹੀ ਅਤੇ ਜ਼ੁਲਮਾਂ ਦਾ ਸ਼ਿਕਾਰ ਹੋ ਰਹੀ ਇਸਤਰੀ ਨੂੰ ਸਮਾਜ ਵਿਚ ਬਰਾਬਰ ਦਾ ਹੱਕ ਅਤੇ ਸਨਮਾਨ ਦੇਣ ਦੀ ਵੀ ਅਵਾਜ਼ ਬੁਲੰਦ ਕੀਤੀ। ਸਮੁੱਚੇ ਸਿੱਖ ਕੌਮ ਦੀ ਜਗਦੀ ਜੋਤ ਅਤੇ ਹੋਂਦ ਨੂੰ ਸਦਾ ਲਈ ਸਮਾਪਤ ਕਰਨ ਲਈ ਜਹਾਂਗੀਰ ਨੇ ਸ੍ਰੀ ਗੁਰੂ ਅਰਜਨ ਦੇਵ ਜੀ ਨੂੰ ਸ਼ਹੀਦ ਕੀਤਾ ਪਰੰਤੂ ਉਸ ਨੂੰ ਸ਼ਾਇਦ ਇਹ ਭੁਲੇਖਾ ਹੀ ਸੀ। ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਮੀਰੀ-ਪੀਰੀ ਦੀਆਂ ਦੋ ਕਿਰਪਾਨਾਂ ਪਹਿਨ ਕੇ ਜਿੱਥੇ ਲੋਕਾਈ ਨੂੰ ਧਾਰਮਿਕ ਉਪਦੇਸ਼ ਦਿੱਤਾ ਉੱਥੇ ਚਾਰ ਲੜਾਈਆਂ ਲੜ ਕੇ ਦੁਸ਼ਮਣਾਂ ਦੇ ਦੰਦ ਖੱਟੇ ਕੀਤੇ ਅਤੇ ਨਿਰਬਲ ਹੋ ਰਹੀ ਕੌਮ ਨੂੰ ਜ਼ੁਲਮ ਦੇ ਵਿਰੁੱਧ ਤਿਆਰ ਕਰ ਕੇ ਜਾਗ੍ਰਿਤ ਕੀਤਾ। ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਅਤੇ ਸ੍ਰੀ ਗੁਰੂ ਹਰਿਕ੍ਰਿਸ਼ਨ ਸਾਹਿਬ ਜੀ ਨੇ ਗੁਰਬਾਣੀ ਰਾਹੀਂ ਸਭਨਾਂ ਨੂੰ ਹੱਕ ਅਤੇ ਸੱਚ 'ਤੇ ਬਗੈਰ ਕਿਸੇ ਭੈਅ ਦੇ ਡਟੇ ਰਹਿਣ ਦਾ ਮਾਰਗ ਦਰਸਾਇਆ। ਨੌਵੇਂ ਗੁਰੂ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਹਿੰਦੂ ਧਰਮ ਦੀ ਰੱਖਿਆ ਲਈ ਔਰੰਗਜ਼ੇਬ ਦੀ ਈਨ ਮੰਨ ਕੇ ਦਿੱਲੀ ਵਿੱਖੇ ਸ਼ਹਾਦਤ ਦਿੱਤੀ। ਔਰੰਗਜ਼ੇਬ ਦੇ ਜ਼ੁਲਮ ਨੂੰ ਠੱਲ ਪਾਉਣ ਲਈ ਦਸਵੇਂ ਗੁਰੂ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਖਾਲਸਾ ਪੰਥ ਦੀ ਨੀਂਹ ਰੱਖੀ। ਸਮੁੱਚੇ ਜੀਵਨ ਭਰ ਪਹਾੜੀ ਰਾਜਿਆਂ ਅਤੇ ਔਰੰਗਜ਼ੇਬ ਦੀਆਂ ਸ਼ਾਹੀ ਫੌਜਾਂ ਗੁਰੂ ਜੀ ਨਾਲ ਯੁੱਧ ਕਰਨ ਲੱਗੀਆਂ ਰਹੀਆਂ ਪਰੰਤੂ ਹਰ ਵਾਰ ਹੀ ਉਨ੍ਹਾਂ ਨੂੰ ਮੂੰਹ ਦੀ ਖਾਣੀ ਪਈ। ਇਤਿਹਾਸ ਗਵਾਹ ਹੈ ਕਿ ਇਤਨੀ ਫੌਜ ਦੇ ਹੁੰਦਿਆਂ ਹੋਇਆਂ ਵੀ ਉਹ ਗੁਰੂ ਜੀ ਦਾ ਕੁਝ ਨਾ ਵਿਗਾੜ ਸਕੇ। ਸਿੱਖ ਜੂਝਣਾ ਜਾਣਦੇ ਸਨ ਪਰ ਜੰਗ ਦੇ ਮੈਦਾਨ ਵਿੱਚੋਂ ਭੱਜਣਾ ਨਹੀਂ ਸੀ ਜਾਣਦੇ। ਦੁਸ਼ਮਣ ਸਿੱਖਾਂ ਦੀ ਬਹਾਦਰੀ ਤੋਂ ਹੈਰਾਨ ਸਨ। ਇਸ ਪ੍ਰਕਾਰ ਦੀਆਂ ਅਨੇਕਾਂ ਹੀ ਸਿੱਖਾਂ ਦੀਆਂ ਵੀਰ ਗਾਥਾਵਾਂ ਨਾਲ ਇਤਿਹਾਸ ਭਰਪੂਰ ਹੈ। ਹਰ ਘਟਨਾ ਵੱਖਰੇ ਵਿਸਤ੍ਰਿਤ ਉੱਲੇਖ ਦੀ ਮੰਗ ਕਰਦੀ ਹੈ। ਸਿੱਖ ਇਤਿਹਾਸ ਦੀਆਂ ਵੀਰ ਗਾਥਾਵਾਂ ਵਿੱਚੋਂ ਇਕ ਇਤਿਹਾਸਿਕ ਸਥਾਨ ਦਾ ਵਰਣਨ ਕਰਨਾ ਬਣਦਾ ਹੈ । ਜਿਸ ਦੀ ਜਾਣਕਾਰੀ ਰੌਂਗਟੇ ਖੜ੍ਹੇ ਕਰ ਦੇਣ ਵਾਲੀ ਹੈ।

*5707, Moderen Duplex, ManiMajra (U.T) Chandigarh, m: +9194633-27557

ਬੜੇ ਚਿਰ ਤੋਂ ਤਮੰਨਾ ਸੀ ਕਿ ਕਿਸੇ ਅਣਗੌਲੀ ਸਿੱਖ ਇਤਿਹਾਸਿਕ ਘਟਨਾ ਨੂੰ ਸਭ ਦੇ ਸਾਹਮਣੇ ਰੱਖਿਆ ਜਾਵੇ। ਇਸ ਲਈ ਮੈਂ ਬੁੱਢਾ ਜੌਹੜ (ਰਾਜਸਥਾਨ) ਨੂੰ ਯਾਤਰਾ ਲਈ ਚੁਣਿਆ। ਮੈਂ ਆਪਣੇ ਦੋਸਤ ਸ. ਤਰਨ ਸਿੰਘ ਨਾਲ ਚੰਡੀਗੜ੍ਹ ਸੈਕਟਰ-੪੩ ਦੇ ਬੱਸ ਸਟੈਂਡ ਤੋਂ ਸਵੇਰੇ ਬੱਸ ਵਿਚ ਬੈਠਾ। ਇੱਕੋ ਹੀ ਪੀ. ਆਰ. ਟੀ. ਸੀ. ਦੀ ਬੱਸ ਸਵੇਰੇ ਚਾਰ ਵਜ ਕੇ ਚਾਲ੍ਹੀ ਮਿੰਟ'ਤੇ ਚੰਡੀਗੜ੍ਹ ਤੋਂ ਬੁੱਢਾ ਜੌਹੜ ਜਾਂਦੀ ਹੈ। ਚੰਡੀਗੜ੍ਹ ਤੋਂ ਪਟਿਆਲਾ, ਸੰਗਰੂਰ, ਮਲੋਟ, ਅਬੋਹਰ, ਗੰਗਾਨਗਰ, ਪਦਮਪੁਰ ਰਾਹੀਂ ਹੁੰਦੀ ਹੋਈ ਬੱਸ ਬੁੱਢਾ ਜੌਹੜ ਪੁੱਜੀ। ੪੧੦ ਕਿਲੋਮੀਟਰ ਦਾ ਇਹ ਸਫਰ ੧੨ ਘੰਟੇ ਵਿਚ ਮੁੱਕਿਆ। ਬੁੱਢਾ ਜੌਹੜ ਸਥਾਨ ਤਕ ਮੈਂ, ਮੇਰਾ ਸਾਥੀ, ਬੱਸ ਦਾ ਡਰਾਈਵਰ ਅਤੇ ਕੰਡਕਟਰ ਚਾਰ ਜਣੇ ਹੀ ਰਹਿ ਗਏ ਸਾਂ। ਉੱਥੇ ਬਣੇ ਗੁਰਦੁਆਰਾ ਸਾਹਿਬ ਪੁੱਜ ਕੇ ਚਾਹ ਦਾ ਲੰਗਰ ਛਕਿਆ ਅਤੇ ਦਰਸ਼ਨ ਕਰਨ ਚਲੇ ਗਏ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਵੱਲੋਂ ਇੱਥੇ ਸੰਤ ਫਤਿਹ ਸਿੰਘ ਚੰਨਣ ਸਿੰਘ ਸਿੱਖ ਮਿਸ਼ਨਰੀ ਕਾਲਜ ਦੀ ਸਥਾਪਨਾ ਕੀਤੀ ਗਈ ਹੈ, ਜਿਸ ਵਿਚ ਬੱਚਿਆਂ ਨੂੰ ਤਬਲਾ ਸਿਖਾਇਆ ਜਾਂਦਾ ਹੈ ਅਤੇ ਗੁਰਮਤਿ ਵਿੱਦਿਆ ਵੀ ਦਿੱਤੀ ਜਾਂਦੀ ਹੈ। ਹਰ ਇਕ ਵਿਦਿਆਰਥੀ ਨੂੰ ਮੁਫਤ ਲੰਗਰ ਲਈ ੮੦੦ ਰੁਪਏ ਪ੍ਰਤੀ ਮਹੀਨੇ ਦਿੱਤੇ ਜਾਂਦੇ ਹਨ। ਇਸ ਸਮੇਂ ੫੦ ਦੇ ਕਰੀਬ ਵਿਦਿਆਰਥੀ ਇੱਥੇ ਸਿੱਖਿਆ ਲੈ ਰਹੇ ਹਨ। ਰਾਤ ਦੇ ਦੀਵਾਨ ਦੀ ਹਾਜ਼ਰੀ ਭਰ ਕੇ ਲੰਗਰ ਛਕਿਆ ਅਤੇ ਕਮਰੇ ਵਿਚ ਅਰਾਮ ਕਰਨ ਲਈ ਚਲੇ ਗਏ। ਇੱਥੇ ਯਾਤਰੂਆਂ ਦੇ ਠਹਿਰਨ ਲਈ ੨੦੦ ਦੇ ਲੱਗਭਗ ਕਮਰੇ ਬਣੇ ਹੋਏ ਹਨ। ਸਵੇਰੇ ਗੁਰਦੁਆਰਾ ਸਾਹਿਬ ਤੋਂ ਹੀ ਸਾਢੇ ਪੰਜ ਵਜੇ ਵਾਲੀ ਬੱਸ ਰਾਹੀਂ ਸ਼ਾਮ ਨੂੰ ਅਸੀਂ ਵਾਪਸ ਚੰਡੀਗੜ੍ਹ ਪੁੱਜੇ।

ਬੁੱਢਾ ਜੌਹੜ ਸਥਾਨ ਦੀ ਯਾਤਰਾ ਦਾ ਵਰਣਨ ਇਸ ਸਥਾਨ ਦੀ ਇਤਿਹਾਸਿਕ ਮਹੱਤਤਾ ਦਾ ਉੱਲੇਖ ਹੈ ਜੋ ਸਿੱਖ ਇਤਿਹਾਸ ਦੇ ੧੮ਵੀਂ ਸਦੀ ਦੇ ਇਤਿਹਾਸ ਨਾਲ ਸੰਬੰਧਿਤ ਹੈ। ਇਹ ਸਮਾਂ ਸਿੱਖਾਂ ਲਈ ਘੋਰ ਅੰਧਕਾਰ ਦਾ ਸਮਾਂ ਸੀ ਜਦੋਂ ਪੱਤਾ-ਪੱਤਾ ਸਿੱਖਾਂ ਦਾ ਵੈਰੀ ਹੋ ਚੁੱਕਿਆ ਸੀ। ਸਿੱਖ ਮੁਗ਼ਲਾਂ, ਪਠਾਨਾਂ, ਪਹਾੜੀ ਰਾਜਿਆਂ ਅਤੇ ਦਿੱਲੀ ਦੇ ਤਖਤ-ਨਸ਼ੀਨਾਂ ਨਾਲ ਹੀ ਜੂਝਦੇ ਰਹੇ। ਇਤਿਹਾਸ ਸਾਖੀ ਹੈ ਕਿ ਸਿੱਖਾਂ 'ਤੇ ਤਸ਼ੱਦਦ ਕਰਨ ਵਾਲਿਆਂ ਦਾ ਵੀ ਅੰਜਾਮ ਬੁਰਾ ਹੀ ਹੋਇਆ ਹੈ। ਜੇ ਵਜੀਰ ਖਾਨ ਨੇ ਮਾਸੂਮ ਸਾਹਿਬਜ਼ਾਦਿਆਂ 'ਤੇ ਜ਼ੁਲਮ ਕੀਤਾ ਤਾਂ ਚੱਪੜਚਿੜੀ (ਪੰਜਾਬ) ਦੇ ਮੈਦਾਨ ਵਿਚ ਬਾਬਾ ਬੰਦਾ ਸਿੰਘ ਬਹਾਦਰ ਨੇ ਉਸ ਨੂੰ ਮਾਰ ਕੇ ਉਸ ਦੀ ਲਾਸ਼ ਨੂੰ ਕਾਂਵਾਂ-ਕੁੱਤਿਆਂ ਦਾ ਖਾਜਾ ਬਣਾਉਣ ਲਈ ਦਰੱਖਤ 'ਤੇ ਟੰਗ ਦਿੱਤਾ। ਕਿਸੇ ਦੀ ਹਿੰਮਤ ਨਹੀਂ ਸੀ ਪਈ ਕਿ ਉਸ ਦੀ ਲਾਸ਼ ਨੂੰ ਵੀ ਲੈ ਜਾਵੇ। ਇਸੇ ਤਰ੍ਹਾਂ ਬਾਬਾ ਬੰਦਾ ਸਿੰਘ ਬਹਾਦਰ 'ਤੇ ਜ਼ੁਲਮ ਕਰਨ ਵਾਲੇ ਫਰੁਖਸੀਅਰ ਨੂੰ ਵੀ ਸੱਯਦ ਭਰਾਵਾਂ ਵੱਲੋਂ ਉਤਨੇ ਹੀ ਤਸੀਹੇ ਦੇ ਕੇ ਮਾਰਿਆ ਗਿਆ। ਅਠਾਰ੍ਹਵੀਂ ਸਦੀ ਵਿਚ ਹੀ ਛੋਟਾ ਘੱਲੂਘਾਰਾ ਅਤੇ

ਵੱਡਾ ਘੱਲੂਘਾਰਾ ਦਾ ਸਾਕਾ ਵਾਪਰਿਆ। ਇਨ੍ਹਾਂ ਦੋਹਾਂ ਘੱਲੂਘਾਰਿਆਂ ਵਿਚ ਹਜ਼ਾਰਾਂ ਦੀ ਗਿਣਤੀ ਵਿਚ ਸਿੱਖ ਸ਼ਹੀਦ ਹੋ ਗਏ, ਪਰੰਤੂ ਦੁਸ਼ਮਣ ਫੌਜਾਂ ਸਿੰਘਾਂ ਦਾ ਬੀਜ ਨਾਸ ਕਰਨ ਦੇ ਇਰਾਦੇ ਵਿਚ ਸਫਲ ਨਾ ਹੋ ਸਕੀਆਂ। ਜਿਵੇਂ-ਜਿਵੇਂ ਸਿੱਖਾਂ 'ਤੇ ਜ਼ੁਲਮ ਹੁੰਦੇ, ਉਹ ਹੋਰ ਵਧ-ਚੜ੍ਹ ਕੇ ਜੂਝਦੇ। ਸੰਨ ੧੭੩੮ ਈ: ਵਿਚ ਹੋਈ ਭਾਈ ਮਨੀ ਸਿੰਘ ਜੀ ਦੀ ਸ਼ਹੀਦੀ ਜ਼ਕਰੀਆ ਖ਼ਾਨ ਦੇ ਜ਼ੁਲਮ ਦੀ ਇਕ ਹੋਰ ਦਾਸਤਾਨ ਪੇਸ਼ ਕਰਦੀ ਹੈ। ਨਾਦਰਸ਼ਾਹ ਨੇ ਸਿੱਖਾਂ ਦੀ ਬਹਾਦਰੀ ਤੇ ਨਿਡਰਤਾ ਵੇਖ ਕੇ ਜ਼ਕਰੀਆ ਖ਼ਾਨ ਨੂੰ ਸੁਚੇਤ ਕੀਤਾ ਸੀ, "ਇਸ ਕੌਮ ਕੋਲੋਂ ਰਾਜ ਦੀ ਬੂ ਆਉਂਦੀ ਹੈ। ਯਾਦ ਰੱਖ, ਉਹ ਦਿਨ ਦੂਰ ਨਹੀਂ ਜਦੋਂ ਇਹ ਬਾਗੀ ਰਾਜ ਦੇ ਮਾਲਕ ਬਣ ਜਾਣਗੇ।" ਨਾਦਰਸ਼ਾਹ ਦਾ ਇਹ ਕਥਨ ਕੁਝ ਸਮੇਂ ਬਆਦ ਬਿਲਕੁਲ ਸੱਚ ਨਿਕਲਿਆ। ੧੮ਵੀਂ ਸਦੀ ਵਿਚ ਸਿੱਖ ਰਾਜ ਦੀ ਸਥਾਪਨਾ ਹੋ ਗਈ ਸੀ। ਨਾਦਰਸ਼ਾਹ ਵੱਲੋਂ ਇਹ ਚੇਤਾਵਨੀ ਸੁਣ ਕੇ ਜ਼ਕਰੀਆ ਖ਼ਾਨ ਨੂੰ ਸਿੱਖਾਂ ਤੋਂ ਹੋਰ ਖ਼ਤਰਾ ਭਾਸਣ ਲੱਗਾ। ਉਸ ਨੇ ਸਿੱਖਾਂ ਦੇ ਸਿੱਰਾਂ ਦੇ ਮੁੱਲ ਰੱਖ ਦਿੱਤੇ। ਸਿੱਖਾਂ ਦਾ ਜੰਗਲੀ ਜਾਨਵਰਾਂ ਵਾਂਗ ਸ਼ਿਕਾਰ ਹੋਣ ਲੱਗਾ। ਇਸ ਸਮੇਂ ਸਿੱਖ ਜੰਗਲਾਂ ਵਿਚ ਲੁਕ-ਛਿਪ ਕੇ ਆਪਣਾ ਬਚਾਉ ਕਰਦੇ ਰਹੇ। ਅਜਿਹੇ ਹੀ ਸਮੇਂ ਵਿਚ ਬਾਬਾ ਬੁੱਢਾ ਸਿੰਘ ਨੇ ਪਦਮਪੁਰ ਦੇ ਨਾਲ ਰਾਜਸਥਾਨ ਦੇ ਜੰਗਲਾਂ ਵਿਚ ਸਿੰਘਾਂ ਦਾ ਡੇਰਾ ਬਣਾਇਆ ਜਿਸ ਨੂੰ ਹੁਣ ਬੁੱਢਾ ਜੌਹੜ ਕਿਹਾ ਜਾਂਦਾ ਹੈ। ਸਿੰਘ ਵੇਲੇ ਕੁਵੇਲੇ ਇੱਥੇ ਹੀ ਲੁੱਕ-ਛਿਪ ਕੇ ਆਉਂਦੇ ਜਾਂਦੇ ਸਨ।

ਸੰਨ ੧੭੪੦ ਈ: ਦਾ ਸਮਾਂ ਸੀ, ਜਦੋਂ ਜ਼ਕਰੀਆ ਖ਼ਾਨ ਦੇ ਸਤਾਏ ਹੋਏ ਸਿੱਖ ਆਪਣਾ ਘਰ-ਘਾਟ ਛੱਡ ਕੇ ਰਾਜਸਥਾਨ ਦੀ ਬੀਕਾਨੇਰ ਰਿਆਸਤ ਵਿਚ ਆ ਵੱਸੇ ਸਨ। ਸਿੰਘਾਂ ਦੀ ਇਕ ਜਥੇਬੰਦੀ ਨੇ ਇਸ ਸਥਾਨ ਨੂੰ ਚੁਣਿਆ, ਜੋ ਹੁਣ ਸ਼ਹੀਦ ਨਗਰ ਗੁਰਦੁਆਰਾ ਬੁੱਢਾ ਜੌਹੜ ਹੈ। ਇਸ ਭਿਆਨਕ ਜੰਗਲ ਵਿਚ ਫਨੀਅਰ ਸੱਪਾਂ ਦਾ ਰਾਜ ਸੀ। ਇਸ ਥਾਂ 'ਤੇ ਹੀ ਭਾਈ ਬਲਾਕਾ ਸਿੰਘ ਨਾਮ ਦੇ ਸਿੰਘ ਨੇ ਪੁੱਜ ਕੇ ਖ਼ਬਰ ਦਿੱਤੀ ਕਿ ਹਕੂਮਤ ਦੇ ਕਰਿੰਦਿਆਂ ਵੱਲੋਂ ਸ੍ਰੀ ਹਰਿਮੰਦਰ ਸਾਹਿਬ ਦੀ ਬੇਅਦਬੀ ਕੀਤੀ ਜਾ ਰਹੀ ਹੈ, ਜਿਸ ਨੂੰ ਠੱਲ ਪਾਉਣੀ ਚਾਹੀਦੀ ਹੈ। ਇਸ ਕੰਮ ਲਈ ਭਾਈ ਮਹਿਤਾਬ ਸਿੰਘ ਮੀਰਾਂਕੋਟੀਆ ਅਤੇ ਭਾਈ ਸੁੱਖਾ ਸਿੰਘ ਮਾੜੀ ਕੰਬੋਜ ਦਾ ਰਹਿਣ ਵਾਲਾ ਤਿਆਰ ਹੋਏ। ਇਹ ਦੋਵੇਂ ਤਰਨਤਾਰਨ ਦੇ ਨੇੜੇ ਪੁੱਜ ਕੇ ਚੌਧਰੀਆਂ ਦੇ ਭੇਸ ਵਿਚ ਸ੍ਰੀ ਦਰਬਾਰ ਸਾਹਿਬ ਸ੍ਰੀ ਅੰਮ੍ਰਿਤਸਰ ਗਏ। ਬਣਾਈ ਯੋਜਨਾ ਅਨੁਸਾਰ ਇਨ੍ਹਾਂ ਨੇ ਆਪਣੇ ਘੋੜੇ ਅਕਾਲ ਬੁੰਗੇ ਸਾਹਮਣੇ ਇਲਾਚੀ ਬੇਰ ਨਾਲ ਬੰਨ੍ਹ ਦਿੱਤੇ। ਪਹਿਰੇਦਾਰਾਂ ਨੂੰ ਕਿਹਾ ਅਸੀਂ ਮਾਮਲਾ ਦੇਣ ਆਏ ਹਾਂ। ਜਦੋਂ ਮੱਸਾ ਰੰਗੜ ਨੂੰ ਦੱਸਿਆ ਗਿਆ ਕਿ ਚੌਧਰੀ ਮਾਮਲਾ ਤਾਰਨ ਆਏ ਹਨ ਤਾਂ ਉਸ ਨੇ ਭਾਈ ਸੁੱਖਾ ਸਿੰਘ ਅਤੇ ਭਾਈ ਮਹਿਤਾਬ ਸਿੰਘ ਨੂੰ ਅੰਦਰ ਬੁਲਾ ਲਿਆ। ਉਸ ਸਮੇਂ ਸ੍ਰੀ ਹਰਿਮੰਦਰ ਸਾਹਿਬ ਦੇ ਅੰਦਰ ਕੰਜਰੀ ਨੱਚ ਰਹੀ ਸੀ ਅਤੇ ਸ਼ਰਾਬ ਦੇ ਦੌਰ ਚੱਲ ਰਹੇ ਸਨ। ਦੋਵਾਂ ਨੇ ਠੀਕਰੀਆਂ ਨਾਲ ਭਰੀਆਂ ਥੈਲੀਆਂ

ਭੇਟ ਕੀਤੀਆਂ। ਜਿਵੇਂ ਹੀ ਮੱਸਾ ਰੰਗੜ ਨੀਵੀਂ ਗਰਦਨ ਕਰ ਕੇ ਥੈਲੀ ਖੋਹਲ ਕੇ ਪੈਸੇ ਵੇਖਣ ਲੱਗਾ ਤਾਂ ਭਾਈ ਮਹਿਤਾਬ ਸਿੰਘ ਨੇ ਫੁਰਤੀ ਨਾਲ ਉਸ ਦਾ ਸੀਸ ਤਲਵਾਰ ਨਾਲ ਧੜ ਤੋਂ ਅਲੱਗ ਕਰ ਦਿੱਤਾ। ਭਾਈ ਸੁੱਖਾ ਸਿੰਘ ਨੇ ਮੱਸੇ ਰੰਗੜ ਦੇ ਵੱਢੇ ਸਿਰ ਨੂੰ ਨੇਜੇ 'ਤੇ ਟੰਗ ਲਿਆ ਤੇ ਸਭ ਦੇ ਵੇਖਦੇ-ਵੇਖਦੇ ਹੀ ਘੋੜੇ ਭਜਾ ਕੇ ਲੈ ਆਏ ਅਤੇ ਲੰਬਾ ਸਫਰ ਤੈਅ ਕਰ ਕੇ ਬੁੱਢਾ ਜੌਹੜ ਪੁੱਜ ਕੇ ਉੱਥੇ ਇਕੱਤਰ ਖਾਲਸਾ ਦਲ ਦੇ ਦੀਵਾਨ ਵਿਚ ਆ ਪੇਸ਼ ਕੀਤਾ। ਜਦੋਂ ਜ਼ਕਰੀਆ ਖ਼ਾਨ ਨੂੰ ਸਿੱਖਾਂ ਦੇ ਇਸ ਕਾਰਨਾਮੇ ਦੀ ਖ਼ਬਰ ਮਿਲੀ ਤਾਂ ਉਹ ਬਹੁਤ ਹੈਰਾਨ ਹੋਇਆ। ਉਸ ਨੇ ਸਿੱਖਾਂ ਨੂੰ ਹਰ ਤਰ੍ਹਾਂ ਨਾਲ ਖਤਮ ਕਰਨ ਦਾ ਐਲਾਨ ਕਰ ਦਿੱਤਾ। ਸਿੱਖ ਹਮੇਸ਼ਾਂ ਹੀ ਕਿਸੇ ਨਾ ਕਿਸੇ ਜ਼ੁਲਮ ਦਾ ਟਾਕਰਾ ਕਰਨ ਲਈ ਜੂਝਦੇ ਰਹੇ ਹਨ, ਭਾਵੇਂ ਭਾਈ ਸੁੱਖਾ ਸਿੰਘ ਅਤੇ ਭਾਈ ਮਹਿਤਾਬ ਸਿੰਘ ਨੂੰ ਪਿੱਛੋਂ ਗ੍ਰਿਫ਼ਤਾਰ ਕਰ ਕੇ ਸ਼ਹੀਦ ਕਰ ਦਿੱਤਾ ਗਿਆ ਸੀ ਪਰ ਉਨ੍ਹਾਂ ਨੇ ਆਪਣਾ ਕੰਮ ਪੂਰਾ ਕਰ ਲਿਆ ਸੀ। ਕਾਜ਼ੀ ਨੂਰ ਮੁਹੰਮਦ ਜੋ ਬਹਾਦਰ ਸਿੰਘਾਂ ਦੇ ਕਾਰਨਾਮੇ ਵੇਖ ਵੈਰੀ ਹੁੰਦਿਆਂ ਹੋਇਆਂ ਵੀ ਇਨ੍ਹਾਂ ਦੀ ਤਾਰੀਫ ਕਰਦਾ ਕਹਿੰਦਾ ਹੈ, "ਉਹ ਮਰਦਾਂ ਦੇ ਮਰਦ, ਸ਼ੇਰਾਂ ਵਾਂਗ ਦਲੇਰ ਹਨ।"

ਬੁੱਢਾ ਜੌਹੜ ਸਥਾਨ 'ਤੇ ਸਿੱਖਾਂ ਵੱਲੋਂ ਕੀਤੇ ਇਸ ਮਹਾਨ ਕਾਰਜ ਦੀ ਯਾਦਗਾਰ ਵਿਚ ਇਮਾਰਤ ਦੀ ਨੀਂਹ ਸੰਨ ੧੯੫੩ ਈ: ਵਿਚ ਸੰਤ ਫਤਿਹ ਸਿੰਘ ਦੁਆਰਾ ਰੱਖੀ ਗਈ। ਗੁਰਦੁਆਰਾ ਸਾਹਿਬ ਦੀ ਪੱਕੀ ਇਮਾਰਤ ਦਾ ਕੰਮ ੨੮ ਫਰਵਰੀ, ੧੯੫੬ ਨੂੰ ਸ਼ੁਰੂ ਹੋਇਆ। ਗੁਰਦੁਆਰਾ ਸਾਹਿਬ ਦੇ ਕੰਮ ਦੀ ਦੇਖਭਾਲ ਲਈ ਟਰੱਸਟ ਬਣਿਆ ਹੋਇਆ ਹੈ, ਜਿਸ ਦੇ ੧੩ ਮੈਂਬਰ ਹਨ। ਹਰ ਸਾਲ ੨੬ ਭਾਦਰੋਂ ਨੂੰ ਇੱਥੇ ਜੋੜ-ਮੇਲਾ ਲੱਗਦਾ ਹੈ। ਇੱਕ ਦਿਨ ਪਹਿਲਾਂ ੨੫ ਭਾਦਰੋਂ ਨੂੰ ਪਿੰਡਾਂ ਵਿੱਚੋਂ ਨਗਰ ਕੀਰਤਨ ਕੱਢਿਆ ਜਾਂਦਾ ਹੈ। ਪੁਰਾਤਨ ਸਿੱਖਾਂ ਦੇ ਕੁਝ ਬਰਤਨ, ਪਰਾਤ, ਦੇਗ, ਕੜਛੇ ਆਦਿ ਵੀ ਇੱਥੇ ਲੰਗਰ ਵਰਤਾਉਣ ਲਈ ਰੱਖੇ ਹੋਏ ਹਨ। ਇਮਾਰਤ ਵਿਚ ਇਕ ਪੁਰਾਣਾ ਕਿਲ੍ਹਾ ਵੀ ਹੈ, ਜੋ ਸਮੇਂ ਦੀ ਲਪੇਟ ਵਿਚ ਆ ਕੇ ਹੁਣ ਢਹਿ ਚੁੱਕਾ ਹੈ। ਇਸ ਦੇ ਨਾਲ ਹੀ ਗੁਰਦੁਆਰਾ ਸਾਹਿਬ ਦੀ ਪੰਜ ਮੰਜ਼ਿਲੀ ਇਮਾਰਤ ਤਿਆਰ ਹੋ ਰਹੀ ਹੈ। ■

## ਗੁਰਦੁਆਰਾ ਚਰਨ ਕੰਵਲ ਸਾਹਿਬ ਵਿਖੇ ਅੰਮ੍ਰਿਤ-ਸੰਚਾਰ

ਮੈਨੇਜਰ, ਗੁਰਦੁਆਰਾ ਸ੍ਰੀ ਚਰਨ ਕੰਵਲ ਸਾਹਿਬ, ਜੀਂਦੋਵਾਲ, ਬੰਗਾ, ਜ਼ਿਲ੍ਹਾ ਸ਼ਹੀਦ ਭਗਤ ਸਿੰਘ ਨਗਰ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਜਥੇਦਾਰ ਸੁਖਦੇਵ ਸਿੰਘ 'ਭੌਰ', ਜਨਰਲ ਸਕੱਤਰ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਸਰਪ੍ਰਸਤੀ ਹੇਠ ਭਾਈ ਪਲਵਿੰਦਰ ਸਿੰਘ, ਪ੍ਰਚਾਰਕ ਦੇ ਸਹਿਯੋਗ ਨਾਲ ਉਪਰੋਕਤ ਗੁਰਦੁਆਰਾ ਸਾਹਿਬ ਵਿਖੇ ੫ ਜੁਲਾਈ, ੨੦੧੪ ਨੂੰ ਹੋਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ਕੁੱਲ ੭੩ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ।

# ਗੁਰਬਾਣੀ ਦਾ ਸੰਦੇਸ਼

*-ਭਾਈ ਬਲਵੰਤ ਸਿੰਘ ਐਨੋਕੋਟ**

ਸ੍ਰੀ ਗੁਰੂ ਨਾਨਕ ਦੇਵ ਜੀ ਦੀ ਬਾਣੀ ਜਪੁ ਜੀ ਸਾਹਿਬ, ਜਿਸ ਦੇ ਪੜ੍ਹਨ ਨਾਲ ਹੁਕਮ ਤੇ ਹੁਕਮੀ ਦੀ ਪਛਾਣ ਆਉਂਦੀ ਹੈ। ਇਸ ਪ੍ਰਥਾਇ ਹਜ਼ੂਰ ਦਾ ਮਿੱਠਾ ਬਚਨ ਗੁਰਬਾਣੀ ਅੰਦਰ ਦਰਜ ਹੈ:

*ਹੁਕਮੀ ਹੋਵਨਿ ਆਕਾਰ ਹੁਕਮੁ ਨ ਕਹਿਆ ਜਾਈ॥*
*ਹੁਕਮੀ ਹੋਵਨਿ ਜੀਅ ਹੁਕਮਿ ਮਿਲੈ ਵਡਿਆਈ॥*
*ਹੁਕਮੀ ਉਤਮੁ ਨੀਚੁ ਹੁਕਮਿ ਲਿਖਿ ਦੁਖ ਸੁਖ ਪਾਈਅਹਿ॥*
*ਇਕਨਾ ਹੁਕਮੀ ਬਖਸੀਸ ਇਕਿ ਹੁਕਮੀ ਸਦਾ ਭਵਾਈਅਹਿ॥*
*ਹੁਕਮੈ ਅੰਦਰਿ ਸਭੁ ਕੋ ਬਾਹਰਿ ਹੁਕਮ ਨ ਕੋਇ॥*
*ਨਾਨਕ ਹੁਕਮੈ ਜੇ ਬੁਝੈ ਤ ਹਉਮੈ ਕਹੈ ਨ ਕੋਇ॥* *(ਪੰਨਾ ੧)*

ਹੁਕਮ ਦੇ ਇੱਕੋ ਸ਼ਬਦ ਰਾਹੀਂ ਸਾਰੇ ਬ੍ਰਹਿਮੰਡ ਦਾ ਪਸਾਰਾ ਹੋਂਦ ਵਿਚ ਆਇਆ:

*ਕੀਤਾ ਪਸਾਉ ਏਕੋ ਕਵਾਉ॥* *(ਪੰਨਾ ੩)*

ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਪਹਿਲਾਂ ਅਨੇਕਾਂ ਰੂਪਾਂ ਰਾਹੀਂ ਪਰਮਾਤਮਾ ਨੂੰ ਪੂਜਿਆ ਜਾਂਦਾ ਸੀ। ਹਜ਼ੂਰ ਪਾਤਿਸ਼ਾਹ ਜੀ ਨੇ ਪਰਮਾਤਮਾ ਦੀ ਹੋਂਦ ਪ੍ਰਤੀ ਅਨੇਕਤਾ ਨੂੰ ਇੱਕ ਵਿਚ ਬਦਲ ਦਿੱਤਾ:

*ਸਾਹਿਬੁ ਮੇਰਾ ਏਕੁ ਹੈ ਅਵਰੁ ਨਹੀ ਭਾਈ ॥* *(ਪੰਨਾ ੪੨੦)*

ਪਰਮਾਤਮਾ ਜਗਤ ਅੰਦਰ ਤਾਣੇ ਪੇਟੇ ਦੀ ਤਰ੍ਹਾਂ ਰਮਿਆ ਹੋਇਆ ਹੈ। ਪਰਮਾਤਮਾ ਨੂੰ ਹਰੇਕ ਥਾਂ ਵੇਖਿਆ ਜਾ ਸਕਦਾ ਹੈ।ਜੇ ਸਾਂਈਂ ਬੁੱਲੇ ਸ਼ਾਹ ਦੀ ਤਰ੍ਹਾਂ ਵੇਖਣ ਵਾਲੀ ਅੱਖ ਹੋਵੇ:

*ਬੁੱਲਿਆ ਰੱਬ ਤੈਥੋਂ ਵੱਖ ਨਹੀਂ ਪਰ ਵੇਖਣ ਵਾਲੀ ਅੱਖ ਨਹੀਂ*

ਜੇ ਮਨੁੱਖੀ ਮਨ ਇਸ ਅਵਸਥਾ ਤੋਂ ਵਾਕਿਫ ਹੋ ਜਾਵੇ, ਤਾਂ ਵੱਖ-ਵੱਖ ਮਤਾਂ ਦੇ ਆਪਸੀ ਬਖਰੇਵੇਂ ਖੜੇ ਨਾ ਹੋਣ, ਸਗੋਂ ਆਪਣੇ ਮਤਾਂ ਦੇ ਮੁੱਢਲੇ ਨਿਯਮਾਂ ਨੂੰ ਪਛਾਣਨ ਲਈ ਪ੍ਰੇਰਿਆ ਜਾਵੇ। ਜਿਵੇਂ ਮੁਸਲਮਾਨ ਨੂੰ ਮੋਮ ਦਿਲ ਹੋਣ ਕਰਕੇ ਆਪਣਾ ਫਰਜ਼ ਪਛਾਣਨ ਦੀ ਲੋੜ ਹੈ। ਪਾਤਸ਼ਾਹ ਜੀ ਫੁਰਮਾਉਂਦੇ ਹਨ:

*ਮੁਸਲਮਾਣੁ ਮੋਮ ਦਿਲਿ ਹੋਵੈ॥ ਅੰਤਰ ਕੀ ਮਲੁ ਦਿਲ ਤੇ ਧੋਵੈ॥*
*ਦੁਨੀਆ ਰੰਗ ਨਾ ਆਵੈ ਨੇੜੈ ਜਿਉ ਕੁਸਮ ਪਾਟੁ ਘਿਉ ਪਾਕੁ ਹਰਾ॥(ਪੰਨਾ ੧੦੮੪)*

ਕਾਜ਼ੀ ਨੂੰ ਆਪਣੇ ਫ਼ਰਜ਼ ਦੀ ਪਹਿਚਾਣ ਕਰਾਉਂਦਿਆਂ ਸਤਿਗੁਰੂ ਜੀ ਨੇ ਸੁੰਦਰ ਬਚਨ ਬਖਸ਼ਿਆ ਹੈ:

*ਕਾਜੀ ਸੋ ਜੁ ਕਾਇਆ ਬੀਚਾਰੈ॥ ਕਾਇਆ ਕੀ ਅਗਨਿ ਬ੍ਰਹਮੁ ਪਰਜਾਰੈ॥*

---

*ਗਰੀਨ ਐਵਿਨਿਊ, ਘੁਮਾਣ ਰੋਡ, ਮਹਿਤਾ ਚੌਂਕ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ; ਮੋ:੯੮੮੫੫੫੯੯੦੧੫

*ਸੁਪਨੇ ਬਿੰਦੁ ਨ ਦੇਈ ਝਰਨਾ॥ ਤਿਸ ਕਾਜੀ ਕਉ ਜਰਾ ਨ ਮਰਨਾ॥*

*(ਪੰਨਾ ੧੧੬੦)*

ਜਿੱਥੇ ਕਾਜ਼ੀ ਨੂੰ ਨਿਆਂਕਾਰੀ ਦੱਸਿਆ, ਉੱਥੇ ਬ੍ਰਾਹਮਣ ਨੂੰ ਬ੍ਰਹਮ (ਪ੍ਰਭੂ) ਨੂੰ ਪਛਾਣਨ ਵਾਲਾ ਆਖਿਆ:

*ਬ੍ਰਹਮੁ ਬਿੰਦੇ ਸੋ ਬ੍ਰਾਹਮਣੁ ਕਹੀਐ ਜਿ ਅਨਦਿਨੁ ਹਰਿ ਲਿਵ ਲਾਏ॥*

*(ਪੰਨਾ ੫੧੨)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਹਿੰਦੂਆਂ ਅਤੇ ਮੁਸਲਮਾਨਾਂ ਦੇ ਆਪਸੀ ਝਗੜੇ ਨੂੰ ਜਿਸ ਤਰ੍ਹਾਂ ਨਬੇੜਿਆ, ਉਸ ਦਾ ਜ਼ਿਕਰ ਭਾਈ ਸਾਹਿਬ ਭਾਈ ਗੁਰਦਾਸ ਜੀ ਨੇ ਆਪਣੀਆਂ ਵਾਰਾਂ ਵਿਚ ਬਿਆਨ ਕੀਤਾ ਹੈ:

*ਪੁਛਨਿ ਗਲ ਈਮਾਨ ਕੀ ਕਾਜੀ ਮੁਲਾਂ ਇਕਠੇ ਹੋਈ।*
*ਵਡਾ ਸਾਂਗ ਵਰਤਾਇਆ ਲਖਿ ਨ ਸਕੈ ਕੁਦਰਤਿ ਕੋਈ।*
*ਪੁਛਨਿ ਫੋਲਿ ਕਿਤਾਬ ਨੋ ਹਿੰਦੂ ਵਡਾ ਕਿ ਮੁਸਲਮਾਨੋਈ।*
*ਬਾਬਾ ਆਖੇ ਹਾਜੀਆਂ ਸੁਭਿ ਅਮਲਾ ਬਾਝਹੁ ਦੋਨੋ ਰੋਈ।*

*(ਵਾਰ ੧:੩੩)*

ਜਦ ਆਪ ਏਮਨਾਬਾਦ ਵਿਖੇ ਭਾਈ ਲਾਲੋ ਜੀ ਕਿਰਤੀ ਦੇ ਘਰ ਉਸ ਦੀ ਸੱਚੀ-ਸੁੱਚੀ ਕਿਰਤ ਨੂੰ ਭਾਗ ਲਾਉਣ ਗਏ ਤਾਂ ਉਸ ਸਮੇਂ ਉੱਥੋਂ ਦੇ ਹਾਕਮ ਮਲਕ ਭਾਗੋ ਦੇ ਯੱਗ 'ਤੇ ਜਾਣ ਦੀ ਬਾਬਾ ਜੀ ਨੇ ਠੋਸ ਨਾਂਹ ਕਰ ਦਿੱਤੀ ਸੀ। ਸ੍ਰੀ ਗੁਰੂ ਨਾਨਕ ਦੇਵ ਜੀ ਨੇ ਸਮੇਂ ਦੇ ਸਰਮਾਏਦਾਰੀ ਨਿਜ਼ਾਮ ਵਿਚ ਇਹ ਆਖਣ ਦੀ ਦਲੇਰੀ ਵੀ ਕੀਤੀ ਕਿ ਸੁੱਚੀ ਕਿਰਤ ਦੁੱਧ ਸਮਾਨ ਪਵਿੱਤਰ ਹੈ, ਅਨਿਆਂ ਜ਼ਬਰ ਨਾਲ ਇਕੱਠਾ ਕੀਤਾ ਪੈਸਾ ਕਿਸੇ ਦਾ ਲਹੂ ਪੀਣ ਦੇ ਸਮਾਨ ਹੈ:

*-ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ ॥*
*ਗੁਰੁ ਪੀਰੁ ਹਾਮਾ ਤਾ ਭਰੇ ਜਾ ਮੁਰਦਾਰੁ ਨ ਖਾਇ ॥* *(ਪੰਨਾ ੧੪੧)*
*-ਜੇ ਰਤੁ ਲਗੈ ਕਪੜੈ ਜਾਮਾ ਹੋਇ ਪਲੀਤੁ ॥*
*ਜੋ ਰਤੁ ਪੀਵਹਿ ਮਾਣਸਾ ਤਿਨ ਕਿਉ ਨਿਰਮਲੁ ਚੀਤੁ ॥* *(ਪੰਨਾ ੧੪੦)*

ਭਾਈ ਲਾਲੋ ਜੀ ਕਿਰਤੀ, ਜਿਸ ਨੂੰ ਗਰੀਬ ਕੰਮੀ ਸਮਝ ਕੇ ਹਾਕਮ ਲੋਕ ਉਸ ਦੇ ਮੱਥੇ ਲੱਗਣਾ ਆਪਣਾ ਜਨਮ ਭ੍ਰਿਸ਼ਟ ਸਮਝਦੇ ਸਨ, ਗੁਰੂ ਜੀ ਨੇ ਉਸ ਨੂੰ ਵਡਿਆਉਂਦਿਆਂ ਸਾਰੀ ਮਨੁੱਖਤਾ ਦੀ ਝੋਲੀ ਵਿਚ ਬਚਨ ਬਖ਼ਸ਼ਿਆ:

*ਨੀਚਾ ਅੰਦਰਿ ਨੀਚ ਜਾਤਿ ਨੀਚੀ ਹੂ ਅਤਿ ਨੀਚੁ॥*
*ਨਾਨਕੁ ਤਿਨ ਕੈ ਸੰਗਿ ਸਾਥਿ ਵਡਿਆ ਸਿਉ ਕਿਆ ਰੀਸ ॥*
*ਜਿਥੈ ਨੀਚ ਸਮਾਲੀਅਨਿ ਤਿਥੈ ਨਦਰਿ ਤੇਰੀ ਬਖਸੀਸ॥* *(ਪੰਨਾ ੧੫)*

ਸ੍ਰੀ ਹਰਿਮੰਦਰ ਸਾਹਿਬ ਦੇ ਚਾਰ ਦਰਵਾਜ਼ਿਆਂ ਵਿੱਚੋਂ ਚੌਹਾਂ ਵਰਣਾਂ ਤੇ ਚਾਰ-ਦੀਸ਼ਾਵਾਂ ਉੱਤਰ, ਪੂਰਬ, ਦੱਖਣ ਅਤੇ ਪੱਛਮ ਦੀ ਮੂੰਹ ਬੋਲਦੀ ਤਸਵੀਰ ਸਾਹਮਣੇ ਆਉਂਦੀ ਹੈ:

*ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ॥* *(ਪੰਨਾ ੭੪੭)*

ਪਾਉਂਟਾ ਸਾਹਿਬ ਦੀ ਰਮਣੀਕ ਧਰਤੀ 'ਤੇ ਬਿਰਾਜਮਾਨ ਮਹਾਨ ਯੋਧੇ, ਸੰਤ-ਸਿਪਾਹੀ, ਰਾਗ ਜੋਗੀ, ਮਹਾਨ ਤਪੱਸਵੀ, ਅੰਮ੍ਰਿਤ ਦੇ ਦਾਤੇ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਜਮੁਨਾ ਦੇ ਤੱਟ 'ਤੇ ਬੈਠ ਕੇ ਅੰਮ੍ਰਿਤ ਬਚਨਾਂ ਦੀ ਝੜੀ ਲਗਾਉਂਦੇ ਸਮੇਂ ਫੁਰਮਾਇਆ:

*ਜਿਮੀ ਤੁਹੀਂ॥ ਜਮਾ ਤੁਹੀਂ॥ ਮਕੀ ਤੁਹੀਂ॥ ਮਕਾ ਤੁਹੀਂ॥੧੬॥੬੬॥*
*ਅਭੂ ਤੁਹੀਂ॥ ਅਭੈ ਤੁਹੀਂ॥ ਅਛੂ ਤੁਹੀਂ॥ ਅਛੈ ਤੁਹੀਂ॥੧੭॥੬੭॥*
*ਜਤਸ ਤੁਹੀਂ॥ ਬ੍ਰਤਸ ਤੁਹੀਂ॥ ਗਤਸ ਤੁਹੀਂ॥ ਮਸਤ ਤੁਹੀਂ॥੧੮॥੬੮॥*
*ਤੁਹੀਂ ਤੁਹੀਂ॥ ਤੁਹੀਂ ਤੁਹੀਂ॥ ਤੁਹੀਂ ਤੁਹੀਂ॥ ਤੁਹੀਂ ਤੁਹੀਂ॥੧੯॥੬੯*
*ਤੁਹੀਂ ਤੁਹੀਂ॥ਤੁਹੀਂ ਤੁਹੀਂ॥ ਤੁਹੀਂ ਤੁਹੀਂ॥ ਤੁਹੀਂ ਤੁਹੀਂ॥੨੦॥*

*(ਦਸਮ ਗ੍ਰੰਥ)*

ਸਾਰੇ ਮਨੁੱਖ ਇੱਕ ਪਰਮ ਜੋਤ ਤੋਂ ਪੈਦਾ ਹੋਏ ਹਨ, ਪਰੰਤੂ ਰੂਪ ਅਨੇਕ ਹਨ। ਗੁਰੂ ਜੀ ਫੁਰਮਾਉਂਦੇ ਹਨ:

*ਦੇਹਰਾ ਮਸੀਤ ਸੋਈ ਪੂਜਾ ਔ ਨਿਵਾਜ ਓਈ*
*ਮਾਨਸ ਸਬੈ ਏਕ ਪੈ ਅਨੇਕ ਕੋ ਭ੍ਰਮਾਉ ਹੈ॥...*
*ਅਲਹ ਅਭੇਖ ਸੋਈ ਪੁਰਾਨ ਔ ਕੁਰਾਨ ਓਈ*
*ਏਕ ਹੀ ਸਰੂਪ ਸਭੈ ਏਕ ਹੀ ਬਨਾਉ ਹੈ॥* *(ਦਸਮ ਗ੍ਰੰਥ)*

ਸਾਂਝੀਵਾਲਤਾ ਨੂੰ ਉਪਦੇਸ਼ ਕਰਦਿਆਂ ਸ਼ਹੀਦਾਂ ਦੇ ਸਿਰਤਾਜ ਸ੍ਰੀ ਗੁਰੂ ਅਰਜਨ ਦੇਵ ਪਾਤਸ਼ਾਹ ਜੀ, ਭਗਤ ਕਬੀਰ ਜੀ ਅਤੇ ਬਾਬਾ ਫਰੀਦ ਜੀ ਨੇ ਰਲਵੀਂ ਅਵਾਜ਼ ਵਿਚ ਬਾਣੀ ਰਾਹੀਂ ਸੰਦੇਸ਼ ਦਿੱਤਾ:

*ਅਵਲਿ ਅਲਹ ਨੂਰੁ ਉਪਾਇਆ ਕੁਦਰਤਿ ਕੇ ਸਭ ਬੰਦੇ॥*
*ਏਕ ਨੂਰ ਤੇ ਸਭੁ ਜਗੁ ਉਪਜਿਆ ਕਉਨ ਭਲੇ ਕੋ ਮੰਦੇ॥* *(ਪੰਨਾ ੧੩੪੯)*

ਜਾਤੀ ਬਰਾਬਰਤਾ ਤੋਂ ਇਲਾਵਾ ਸਭ ਤੋਂ ਤਕੜੀ ਅਵਾਜ਼ ਜਿਹੜੀ ਸਮਾਜਵਾਦੀ ਦ੍ਰਿਸ਼ਟੀ ਅਨੁਸਾਰ ਗੁਰੂ ਸਾਹਿਬਾਨ ਨੇ ਉਠਾਈ ਕਿ ਇਸਤਰੀ ਵੀ ਮਰਦ ਦੇ ਬਰਾਬਰ ਦੀ ਹੱਕਦਾਰ ਹੈ, ਜਿਹੜੀ ਰਾਜਿਆਂ, ਮਹਾਰਾਜਿਆਂ, ਗੁਰੂਆਂ, ਪੀਰਾਂ, ਪੈਗੰਬਰਾਂ ਨੂੰ ਜਨਮ ਦਿੰਦੀ :

*ਭੰਡਿ ਜੰਮੀਐ ਭੰਡਿ ਨਿੰਮੀਐ ਭੰਡਿ ਮੰਗਣੁ ਵੀਆਹੁ॥*
*ਭੰਡਹੁ ਹੋਵੈ ਦੋਸਤੀ ਭੰਡਹੁ ਚਲੈ ਰਾਹੁ॥*
*ਭੰਡੁ ਮੁਆ ਭੰਡੁ ਭਾਲੀਐ ਭੰਡਿ ਹੋਵੈ ਬੰਧਾਨੁ॥*
*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥* *(ਪੰਨਾ ੪੭੩)*

ਸ੍ਰੀ ਗੁਰੂ ਅਮਰਦਾਸ ਜੀ ਨੇ ਸਮਾਜ ਨੂੰ ਚੰਗੀ ਸੇਧ ਦਿੰਦਿਆਂ ਸਤੀ ਪ੍ਰਥਾ 'ਤੇ ਰੋਕ ਲਗਾ ਕੇ ਪੁਨਰ-ਵਿਆਹ ਦੀ ਮਰਯਾਦਾ ਬੰਨ੍ਹੀ:

*ਸਤੀਆ ਏਹਿ ਨ ਆਖੀਅਨਿ ਜੋ ਮੜਿਆ ਲਗਿ ਜਲੰਨ੍ਹਿ॥*
*ਨਾਨਕ ਸਤੀਆ ਜਾਣੀਅਨ੍ਹਿ ਜਿ ਬਿਰਹੇ ਚੋਟ ਮਰੰਨ੍ਹਿ॥* *(ਪੰਨਾ ੭੮੭)*

ਜਿਹੜੀਆਂ ਗੱਲਾਂ ਦੀ ਸਮਾਜ ਅੱਜ ਡੀਂਗਾਂ ਮਾਰਦਾ ਹੈ, ਵੱਡੇ-ਵੱਡੇ ਹੋਰਡਿੰਗ-

ਬੋਰਡ ਲਗਾ ਕੇ ਆਖਦਾ ਹੈ ਕਿ ਏਡਜ਼ ਲਾ-ਇਲਾਜ ਬਿਮਾਰੀ ਹੈ,ਇਸ ਕਥਨ ਦੀ ਪੁਸ਼ਟੀ ਕਰਦਿਆਂ ਚਾਰ ਸੌ ਸਾਲ ਪਹਿਲਾਂ ਭਾਈ ਗੁਰਦਾਸ ਜੀ ਨੇ ਆਪਣੀ ਵਾਰ ਅੰਦਰ ਇਸ ਦਾ ਜ਼ਿਕਰ ਕੀਤਾ ਹੈ:-

*-ਦੇਖਿ ਪਰਾਈਆਂ ਚੰਗੀਆਂ ਮਾਵਾਂ ਭੈਣਾਂ ਧੀਆਂ ਜਾਣੈ।*

*(ਵਾਰ ੨੯:੧੧)*

*-ਏਕਾ ਨਾਰੀ ਜਤੀ ਹੋਇ, ਪਰ ਨਾਰੀ ਧੀ ਭੈਣ ਵਖਾਣੈ।*

*(ਵਾਰ ੬:੮)*

ਚਾਰ ਸੌ ਸਾਲ ਪਹਿਲਾਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬੀੜ ਬੰਨ੍ਹਦੇ ਸਮੇਂ ਭਗਤ ਨਾਮਦੇਵ ਜੀ ਦੀ ਬਾਣੀ ਅੰਕਿਤ ਕਰਦਿਆਂ ਮਨੁੱਖਤਾ ਨੂੰ ਸੰਦੇਸ਼ ਦਿਤਾ:

*ਘਰ ਕੀ ਨਾਰਿ ਤਿਆਗੈ ਅੰਧਾ॥ ਪਰ ਨਾਰੀ ਸਿਉ ਘਾਲੈ ਧੰਧਾ॥*

*(ਪੰਨਾ ੧੧੬੪)*

ਰਹਿਤਨਾਮਾ ਪ੍ਰਸ਼ਨ-ਉੱਤਰ ਭਾਈ ਨੰਦ ਲਾਲ ਜੀ ਕਾ:

*-ਪਰ ਬੇਟੀ ਕੋ ਬੇਟੀ ਜਾਨੈ। ਪਰ ਇਸਤ੍ਰੀ ਕੋ ਮਾਤ ਬਖਾਨੈ॥*
*ਅਪਨੀ ਇਸਤ੍ਰੀ ਸੋਂ ਰਤ ਹੋਈ। ਰਹਤਵਾਨ ਗੁਰੁ ਕਾ ਸਿੱਖ ਸੋਈ।*
*-ਨਿਜ ਨਾਰੀ ਕੇ ਸੰਗ ਤੁਮ ਨਿਤੁ ਬਢਯਓ।*
*ਪਰ ਨਾਰੀ ਕੀ ਸੇਜ ਭੂਲ ਸੁਪਨੇ ਹੂ ਨ ਜਯਓ।*

ਸਮਾਜ ਦੇ ਅੰਦਰ ਦਾਜ ਇਕ ਲਾਹਨਤ ਹੈ। ਇਤਿਹਾਸ ਦੇ ਅੰਦਰ ਇਹ ਮਿਸਾਲ ਮਿਲਦੀ ਹੈ ਕਿ ਇਸ ਲਾਂਹਨਤ ਨੂੰ ਦੂਰ ਕਰਨ ਲਈ ਸ੍ਰੀ ਗੁਰੂ ਅੰਗਦ ਦੇਵ ਜੀ ਨੇ ਆਪਣੀ ਸਪੁੱਤਰੀ ਬੀਬੀ ਅਮਰੋ ਜੀ ਨੂੰ ਸੰਸਾਰਿਕ ਦਾਜ ਦੀ ਬਜਾਇ ਗੁਰਬਾਣੀ ਦਾ ਨਾਮ ਰੂਪੀ ਦਾਜ ਦੇ ਕੇ ਨਿਵਾਜਿਆ ਸੀ। ਇਸੇ ਸਬੰਧ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਵਿੱਤਰ ਗੁਰਬਾਣੀ ਵਿਚ ਮਨਮੁੱਖ ਨੂੰ ਸਮਝਾਇਆ ਗਿਆ ਹੈ ਕਿ ਦੁਨਿਆਵੀ ਦਾਜ ਕੂੜ ਨਿਆਈਂ ਹੈ। ਅਸਲ ਦਾਜ ਸਮਾਜ ਵਿਚ ਸਭ ਤੋਂ ਵੱਡਾ ਧੀ ਦਾ ਦਾਨ ਹੈ।ਗੁਰਬਾਣੀ ਦਾ ਫੁਰਮਾਨ ਹੈ:

*ਹੋਰਿ ਮਨਮੁਖ ਦਾਜੁ ਜਿ ਰਖਿ ਦਿਖਾਲਹਿ ਸੁ ਕੂੜੁ ਅਹੰਕਾਰੁ ਕਚੁ ਪਾਜੋ॥*

*(ਪੰਨਾ ੭੯)*

ਪਰਮਾਤਮਾ ਦੇ ਨਾਮ ਨੂੰ ਧਿਆਉਣਾ ਤੇ ਨਾਮ ਦਾਨ ਕਰਨਾ ਹੀ ਸੱਚਾ ਦਾਨ ਹੈ:

*ਹਰਿ ਕਾ ਨਾਮੁ ਧਿਆਇ ਸੁਣਿ ਸਭਨਾ ਨੋ ਕਰਿ ਦਾਨੁ॥ (ਪੰਨਾ ੧੩੫)*

ਸਕੂਲਾਂ, ਕਾਲਜਾਂ, ਡਾਕਟਰਾਂ, ਸਮੁੱਚੀਆਂ ਧਾਰਮਿਕ ਜਥੇਬੰਦੀਆਂ ਨੇ ਅੱਜ ਭਰੂਣ ਹੱਤਿਆ ਨੂੰ ਰੋਕਣ ਸਬੰਧੀ ਆਪਣਾ-ਆਪਣਾ ਯੋਗਦਾਨ ਪਾਉਣਾ ਅਰੰਭਿਆ ਹੈ ਜੋ ਕਿ ਸਮਾਜ ਵਾਸਤੇ ਲਾਹੇਵੰਦਾ ਹੈ ਪਰ ਸਿੱਖ ਰਹਿਤ ਮਰਯਾਦਾ ਵਿਚ ਮਨੁੱਖ ਨੂੰ ਸੁਚੇਤ ਕਰਦਿਆਂ ਲਿਖਿਆ ਹੈ ਕਿ ਗੁਰੂ ਕਾ ਸਿੱਖ ਕੰਨਿਆ ਨਾ ਮਾਰੇ। ਇਸ ਵਿਚਾਰ ਦੀ ਪ੍ਰੋੜ੍ਹਤਾ ਕਰਦਿਆਂ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਵੀ ਆਸਾ ਦੀ ਵਾਰ ਵਿਚ ਬੜਾ

ਸੁੰਦਰ ਉਲੇਖ ਕੀਤਾ ਹੈ:

*ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ ॥* *(ਪੰਨਾ ੪੭੩)*

ਅਖ਼ਬਾਰਾਂ, ਹਸਪਤਾਲਾਂ ਸਮਾਜਿਕ ਕੁਰੀਤੀਆਂ ਨਾਲ ਸਬੰਧਿਤ ਜਥੇਬੰਦੀਆਂ ਅਤੇ ਮਾਹਿਰ ਡਾਕਟਰਾਂ ਅਨੁਸਾਰ ਨਸ਼ਾ ਪੀਣਾ ਸਿਹਤ ਲਈ ਹਾਨੀਕਾਰਕ ਦੱਸਿਆ ਜਾਂਦਾ ਹੈ।ਨਸ਼ਿਆਂ ਦੀ ਪੈਕਿੰਗ ਉੱਤੇ ਵੀ ਸਿਹਤ ਲਈ ਹਾਨੀਕਾਰਕ ਲਿਖਿਆ ਮਿਲਦਾ ਹੈ। ਫਿਰ ਵੀ ਲੋਕ ਪੰਜਾਬ ਅੰਦਰ ਵਗਦੇ ਨਸ਼ਿਆਂ ਦੇ ਛੇਵੇਂ ਦਰਿਆ ਵਿਚ ਰੁੜ੍ਹਦੇ ਜਾ ਰਹੇ ਹਨ। ਵੱਖ-ਵੱਖ ਧਰਮਾਂ ਨੇ ਨਸ਼ੇ ਨੂੰ ਇਕ ਸਮਾਜਿਕ ਕੁਰੀਤੀ ਵੀ ਮੰਨਿਆ ਹੈ। ਫਿਰ ਸਵਾਲ ਪੈਦਾ ਹੁੰਦਾ ਹੈ ਕਿ ਦੁਨੀਆ ਨਸ਼ੇ ਦੀ ਲਾਹਨਤ ਤੋਂ ਕਿਵੇਂ ਮੁਕਤੀ ਪਾਵੇ? ਨਸ਼ੇ ਨੂੰ ਨਾ ਪੀਣ ਸਬੰਧੀ ਗੁਰਬਾਣੀ ਵਿਚ ਸਤਿਗੁਰਾਂ ਨੇ ਬੜਾ ਸੁੰਦਰ ਬਚਨ ਉਚਾਰਨ ਕੀਤਾ ਹੈ ਕਿ:

*-ਜਿਤੁ ਪੀਤੈ ਮਤਿ ਦੂਰਿ ਹੋਇ ਬਰਲੁ ਪਵੈ ਵਿਚਿ ਆਇ॥*
*ਆਪਣਾ ਪਰਾਇਆ ਨਾ ਪਛਾਣਈ ਖਸਮਹੁ ਧਕੇ ਖਾਇ ॥* *(ਪੰਨਾ ੫੫੪)*

ਅੱਜ ਸਮਾਜ ਅੰਦਰ ਵਾਤਾਵਰਣ ਨੂੰ ਦੂਸ਼ਿਤ ਹੋਣੋਂ ਬਚਾਇਆ ਜਾ ਰਿਹਾ ਹੈ ਕਿ ਵੱਧ ਤੋਂ ਵੱਧ ਪੌਦੇ ਲਗਾਏ ਜਾਣ ਤਾਂ ਕਿ ਆਕਸੀਜਨ ਦੀ ਪੂਰਤੀ ਹੋ ਸਕੇ। ਇਸ ਪ੍ਰਥਾਇ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਨੇ ਕੀਰਤਪੁਰ ਸਾਹਿਬ ਵਿਖੇ ਫ਼ਲਦਾਰ, ਫੁੱਲਦਾਰ ਤੇ ਹੋਰ ਅਨੇਕ ਪੌਦਿਆਂ ਦਾ ਇੱਕ ਬਗੀਚਾ ਲਗਾਇਆ ਅਤੇ ਮਨੁੱਖਤਾ ਨੂੰ ਐਸੇ ਪੂਰਨਿਆਂ 'ਤੇ ਤੁਰਨ ਦੀ ਸੇਧ ਬਖ਼ਸ਼ੀ ਕਿ ਜਿਸ ਸਮਾਜ ਅੰਦਰ ਅਸੀਂ ਜਿਊਣਾ ਹੈ, ਉਸ ਦਾ ਵਾਤਾਵਰਨ ਸ਼ੁੱਧ ਹੋਣਾ ਲਾਜ਼ਮੀ ਹੈ:

*ਬਸੰਤੁ ਚੜਿਆ ਫੂਲੀ ਬਨਰਾਇ॥*
*ਏਹਿ ਜੀਅ ਜੰਤ ਫੂਲਹਿ ਹਰਿ ਚਿਤੁ ਲਾਇ* *(ਪੰਨਾ ੧੧੭੬)*

ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੀ ਬਾਣੀ ਅੰਦਰ ਕਿੰਨਾ ਸੋਹਣਾ ਬਚਨ ਆਖਿਆ ਕਿ ਪਾਣੀ ਤੋਂ ਬਗੈਰ ਮਨੁੱਖ ਦਾ ਜੀਵਨ ਅਧੂਰਾ ਹੈ, ਪਰ ਅਸੀਂ ਬੇ-ਅਸਰ ਪਾਣੀ ਦੀ ਬਰਬਾਦੀ ਕਰੀ ਜਾ ਰਹੇ ਹਾਂ:

*ਪਹਿਲਾ ਪਾਣੀ ਜੀਉ ਹੈ ਜਿਤੁ ਹਰਿਆ ਸਭੁ ਕੋਇ॥* *(ਪੰਨਾ ੪੭੨)*

ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਨੇ ਇਸ ਸਮਾਜ ਦੇ ਵਾਤਾਵਰਨ ਨੂੰ ਧੁੰਦਲੇ ਹੋਣ ਤੋਂ ਬਚਾਉਣ ਵਾਸਤੇ ਆਪਣੇ ਸਰੀਰ ਰੂਪੀ ਚਾਦਰੇ ਨੂੰ ਵਿਛਾ ਕੇ ਡੁੱਬਦੀ ਹਿੰਦ ਨੂੰ ਬਚਾਇਆ।ਜਿੱਥੇ ਗੁਰੂ ਸਾਹਿਬਾਨ ਅਤੇ ਸਿੱਖ ਆਪਣੇ ਧਰਮ-ਕਰਮ ਪ੍ਰਤੀ ਪਹਿਲਾਂ ਹੀ ਸੁਚੇਤ ਸਨ, ਉੱਥੇ ਉਨ੍ਹਾਂ ਦੇ ਜੀਵਨ ਵਿੱਚੋਂ ਇਹ ਝਲਕ ਮਿਲਦੀ ਹੈ ਕਿ ਨਾ ਕਿਸੇ ਨੂੰ ਡਰ ਦੇਣਾ ਤੇ ਨਾ ਹੀ ਕਿਸੇ ਦਾ ਡਰ ਸਹਿਣ ਕਰਨਾ।ਇਸ ਪ੍ਰਥਾਇ ਗੁਰੂ ਸਾਹਿਬ ਜੀ ਨੇ ਬੜਾ ਸੁੰਦਰ ਪ੍ਰਵਚਨ ਫੁਰਮਾਇਆ ਹੈ:

*ਭੈ ਕਾਹੂ ਕਉ ਦੇਤ ਨਹਿ ਨਹਿ ਭੈ ਮਾਨਤ ਆਨ॥* *(ਪੰਨਾ ੧੪੨੭)*

ਹਜ਼ੂਰ ਨੇ ਆਪਣੀ ਕਾਇਆ ਵਿੱਚੋਂ ਪ੍ਰਾਣਾਂ ਰੂਪੀ ਆਹੂਤੀ ਦੇ ਕੇ ਸਮਾਜ ਨੂੰ ਧਾਰਮਿਕ ਖਿੱਤੇ ਤੋਂ ਧੁੰਦਲਾ ਹੋਣ ਦਾ ਸੰਦੇਸ਼ ਦਿੱਤਾ, ਵਿਚਾਰ ਦੀ ਪ੍ਰੋੜਤਾ ਕਰਦਿਆਂ

ਸ੍ਰੀ ਗੁਰੂ ਕਲਗੀਧਰ ਪਾਤਸ਼ਾਹ ਨੇ ਮੋਹਰ ਲਾਈ ਹੈ:

*ਦੇਹ ਸਿਵਾ ਬਰੁ ਮੋਹਿ ਇਹੈ ਸੁਭ ਕਰਮਨ ਤੇ ਕਬਹੂੰ ਨ ਟਰੋਂ॥*
*ਨ ਡਰੋਂ ਅਰਿ ਸੋ ਜਬ ਜਾਇ ਲਰੋ ਨਿਸਚੈ ਕਰਿ ਅਪੁਨੀ ਜੀਤ ਕਰੋਂ॥*
*ਅਰੁ ਸਿੱਖਹੋਂ ਆਪਨੇ ਹੀ ਮਨ ਕੋ, ਇਹ ਲਾਲਚ ਹਉ ਗੁਨ ਤਉ ਉਚਰੋਂ॥*
*ਜਬ ਆਵ ਕੀ ਅਉਧ ਨਿਦਾਨ ਬਨੈ, ਅਤਿ ਹੀ ਰਨ ਮੈ ਤਬ ਜੂਝ ਮਰੋਂ॥*

*(ਦਸਮ ਗ੍ਰੰਥ)*

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਆਪਣੇ ਸਿੱਖਾਂ ਨੂੰ ਬੇਨਤੀ ਨਹੀਂ ਕੀਤੀ, ਸਗੋਂ ਹੁਕਮ ਕੀਤਾ ਕਿ ਜਿਹੜਾ ਹੁਕਮ ਮੰਨ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਸਤਿਕਾਰ ਕਰੇਗਾ ਉਹ ਸੰਸਾਰ ਸਮੁੰਦਰ ਤੋਂ ਨਾਮ ਰੂਪੀ ਜਹਾਜ਼ ਵਿਚ ਬੈਠ ਕੇ ਪਾਰ ਉਤਰ ਸਕੇਗਾ। ਗੁਰੂ ਕਲਗੀਆਂ ਵਾਲੇ ਪਾਤਸ਼ਾਹ ਦੇ ਪਾਵਨ ਮੁਖਾਰਬਿੰਦ ਤੋਂ ਉਚਾਰਿਆ ਹੋਇਆ ਬਚਨ ਗਿਆਨੀ ਗਿਆਨ ਸਿੰਘ ਨੇ ਇਸ ਤਰ੍ਹਾਂ ਬਿਆਨ ਕੀਤਾ ਹੈ:

*ਆਗਿਆ ਭਈ ਅਕਾਲ ਕੀ ਤਬੈ ਚਲਾਯੋ ਪੰਥ।*
*ਸਭ ਸਿੱਖਨ ਕੋ ਹੁਕਮ ਹੈ ਗੁਰੂ ਮਾਨੀਓ ਗ੍ਰੰਥ।*

*(ਪੰਥ ਪ੍ਰਕਾਸ਼)*

ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਪਵਿੱਤਰ ਗੁਰਬਾਣੀ ਅੰਦਰ ਭਗਤ ਨਾਮਦੇਵ ਜੀ, ਭਗਤ ਤ੍ਰਿਲੋਚਨ ਜੀ ਨੂੰ ਸੰਦੇਸ਼ ਦਿੰਦੇ ਹਨ ਕਿ ਕਿਰਤ ਕਰਦਿਆਂ ਹੀ ਪਰਮਾਤਮਾ ਨੂੰ ਯਾਦ ਕੀਤਾ ਜਾ ਸਕਦਾ ਹੈ:

*ਨਾਮਾ ਕਹੈ ਤਿਲੋਚਨਾ ਮੁਖ ਤੇ ਰਾਮੁ ਸੰਮ੍ਹਾਲਿ॥*
*ਹਾਥ ਪਾਉ ਕਰਿ ਕਾਮੁ ਸਭੁ ਚੀਤੁ ਨਿਰੰਜਨ ਨਾਲਿ ॥ (ਪੰਨਾ ੧੩੭੫)*

ਭਗਤੀ ਤਾਂ ਉਹ ਮਾਰਗ ਹੈ ਜਿੱਥੇ ਤੂੰ-ਤੂੰ, ਮੈਂ-ਮੈਂ ਨਹੀਂ ਰਹਿੰਦੀ, ਬਸ ਪ੍ਰਭੂ ਕਿਰਪਾ ਸਦਕਾ ਤੂੰ ਮੈਂ ਵਿਚ ਤੇ ਮੈਂ ਤੂੰ ਵਿਚ ਬਦਲ ਜਾਂਦੀ ਹੈ, ਭਾਵ ਤੂੰ ਤੇ, ਮੈਂ ਆਪਸ ਵਿਚ ਘੁਲ-ਮਿਲ ਜਾਂਦੇ ਹਨ, ਇੱਕ-ਦੂਸਰੇ ਨੂੰ ਅਲੱਗ ਕਰਨਾ ਅਸੰਭਵ ਹੁੰਦਾ ਹੈ ਤੇ ਫਿਰ ਧੁਨ ਉਪਜਦੀ ਹੈ।

*-ਤੋਹੀ ਮੋਹੀ ਮੋਹੀ ਤੋਹੀ ਅੰਤਰੁ ਕੈਸਾ॥*
*ਕਨਕ ਕਟਿਕ ਜਲ ਤਰੰਗ ਜੈਸਾ॥ (ਪੰਨਾ ੯੩)*
*-ਸਰਬੇ ਏਕੁ ਅਨੇਕੈ ਸੁਆਮੀ ਸਭ ਘਟ ਭੁੋਗਵੈ ਸੋਈ॥*
*ਕਹਿ ਰਵਿਦਾਸ ਹਾਥ ਪੈ ਨੇਰੈ ਸਹਜੇ ਹੋਇ ਸੁ ਹੋਈ॥ (ਪੰਨਾ ੬੫੮)*

ਇੰਨ੍ਹਾਂ ਵਿਚਾਰਾਂ ਦੀ ਪ੍ਰੋੜ੍ਹਤਾ ਕਰਦਿਆਂ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਪੰਜ ਭਗਤ ਸਹਿਬਾਨ ਨੂੰ ਸੰਬੋਧਨ ਹੋ ਕਰਕੇ ਬੜਾ ਸਪੱਸ਼ਟ ਸ਼ਬਦ ਉਚਾਰਨ ਕੀਤਾ ਹੈ ਕਿ ਜਿਸ-ਜਿਸ ਨੇ ਪ੍ਰਭੂ ਚਿੰਤਨ ਕੀਤਾ ਉਹ ਪ੍ਰਭੂ ਵਰਗਾ ਹੀ ਹੋ ਗਿਆ ਤੇ ਪ੍ਰਭੂ ਦੇ ਦਰ ਤੋਂ ਉਸ ਨੂੰ ਵਡਿਆਈ ਮਿਲੀ ਹੈ:

*ਗੋਬਿੰਦ ਗੋਬਿੰਦ ਗੋਬਿੰਦ ਸੰਗਿ ਨਾਮਦੇਉ ਮਨੁ ਲੀਣਾ॥*
*ਆਢ ਦਾਮ ਕੋ ਛੀਪਰੋ ਹੋਇਓ ਲਾਖੀਣਾ॥੧॥ ਰਹਾਉ॥*

*ਬੁਨਨਾ ਤਨਨਾ ਤਿਆਗਿ ਕੈ ਪ੍ਰੀਤਿ ਚਰਨ ਕਬੀਰਾ॥*
*ਨੀਚ ਕੁਲਾ ਜੋਲਾਹਰਾ ਭਇਓ ਗੁਨੀਯ ਗਹੀਰਾ ॥੧॥*
*ਰਵਿਦਾਸੁ ਢੁਵੰਤਾ ਢੋਰ ਨੀਤਿ ਤਿਨਿ੍ ਤਿਆਗੀ ਮਾਇਆ॥*
*ਪਰਗਟੁ ਹੋਆ ਸਾਧਸੰਗਿ ਹਰਿ ਦਰਸਨੁ ਪਾਇਆ॥੨॥*
*ਸੈਨੁ ਨਾਈ ਬੁਤਕਾਰੀਆ ਓਹ ਘਰਿ ਘਰਿ ਸੁਨਿਆ॥*
*ਹਿਰਦੇ ਵਸਿਆ ਪਾਰਬ੍ਰਹਮੁ ਭਗਤਾ ਮਹਿ ਗਨਿਆ ੩॥*
*ਇਹ ਬਿਧਿ ਸੁਨਿ ਕੈ ਜਾਟਰੋ ਉਠਿ ਭਗਤੀ ਲਾਗਾ॥*
*ਮਿਲੇ ਪ੍ਰਤਖਿ ਗੁਸਾਈਆ ਧੰਨਾ ਵਡਭਾਗਾ॥* *(ਪੰਨਾ ੪੮੭)*

ਜਦ ਵੀ ਕਿਸੇ ਭਗਤ ਨੇ ਜਾਂ ਰਹਿਬਰ ਨੇ ਉਸ ਮਾਲਕ ਦੀ ਭਗਤੀ ਕੀਤੀ ਹੈ ਤਾਂ ਕੋਈ ਭੇਦ ਨਹੀਂ ਰਿਹਾ। ਭਗਤ ਕਬੀਰ ਜੀ ਫੁਰਮਾਉਂਦੇ ਹਨ:

*ਰਾਮ ਕਬੀਰਾ ਏਕ ਭਏ ਹੈ ਕੋਇ ਨ ਸਕੈ ਪਛਾਨੀ॥* *(ਪੰਨਾ ੯੬੯)*

ਭਗਤ ਜੀ ਦਾ ਗਿਆਨ ਹਰ ਕਿਸਮ ਦੀ ਧਾਰਮਿਕ ਕੱਟੜਤਾ ਤੋਂ ਮੁਕਤ ਅਜਿਹਾ ਹੈ ਜੋ ਇਕ ਪਰਮਾਤਮਾ ਵਿਚ ਵਿਸ਼ਵਾਸ਼ ਰੱਖਦਾ ਹੋਇਆ ਸਾਰੇ ਮਨੁੱਖਾਂ ਨੂੰ ਇੱਕੋ ਜਿਹਾ ਸਮਝਦਾ ਹੈ। ਇਸ ਕਰਕੇ ਭਗਤ ਜੀ ਦਾ ਧਰਮ, ਮੰਦਰਾਂ ਤੇ ਮਸੀਤਾਂ ਦੀ ਕੈਦ ਤੋਂ ਮੁਕਤ ਹੈ:

*ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ॥*
*ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ॥* *(ਪੰਨਾ ੮੭੫)*

ਸ੍ਰੀ ਗ੍ਰੰਥ ਸਾਹਿਬ ਜੀ ਵਿਚ ਜਿੱਥੇ ਪ੍ਰਭੂ ਪਿਆਰ ਦੀ ਮਹੱਤਤਾ ਨੂੰ ਉੱਤਮ ਦੱਸਿਆ, ਉੱਥੇ ਸ਼ਹਿਣਸ਼ੀਲਤਾ ਅਤੇ ਉਦਾਰਤਾ ਇਸ ਕਦਰ ਸੀ ਕਿ ਆਪ ਹਰ ਥਾਂ ਇਹੋ ਸੱਦ ਲਗਾਂਦੇ ਫਿਰਦੇ ਸਨ:

*-ਫਰੀਦਾ ਬੁਰੇ ਦਾ ਭਲਾ ਕਰਿ ਗੁਸਾ ਮਨਿ ਨ ਹਢਾਇ॥*
*ਦੇਹੀ ਰੋਗ ਨ ਲਗਈ ਪਲੈ ਸਭੁ ਕਿਛੁ ਪਾਇ॥* *(ਪੰਨਾ ੧੩੮੧)*
*-ਖੁਰਾਸਾਨ ਖਸਮਾਨਾ ਕੀਆ ਹਿੰਦੁਸਤਾਨੁ ਡਰਾਇਆ॥*
*ਆਪੈ ਦੋਸੁ ਨ ਦੇਈ ਕਰਤਾ ਜਮੁ ਕਰਿ ਮੁਗਲੁ ਚੜਾਇਆ॥*
*ਏਤੀ ਮਾਰ ਪਈ ਕੁਰਲਾਣੈ ਤੈਂ ਕੀ ਦਰਦੁ ਨ ਆਇਆ॥੧॥*
*ਕਰਤਾ ਤੂੰ ਸਭਨਾ ਕਾ ਸੋਈ॥*
*ਜੇ ਸਕਤਾ ਸਕਤੇ ਕਉ ਮਾਰੇ ਤਾ ਮਨਿ ਰੋਸੁ ਨ ਹੋਈ॥੧॥ ਰਹਾਉ॥*
*(ਪੰਨਾ ੩੬੦)*



# ਗੁਰਬਾਣੀ ਦੀ ਲਗ-ਮਾਤ੍ਰ ਨਿਯਮਾਵਲੀ : ਖੋਜ ਤੇ ਸੰਭਾਵਨਾ

*-ਜਥੇ. ਜੋਗਿੰਦਰ ਸਿੰਘ**

*ਕੂਕਰ ਕੂੜੁ ਕਮਾਈਐ ਗੁਰ ਨਿੰਦਾ ਪਚੈ ਪਚਾਨੁ ॥*
*ਭਰਮੇ ਭੂਲਾ ਦੁਖੁ ਘਣੋ ਜਮੁ ਮਾਰਿ ਕਰੈ ਖੁਲਹਾਨੁ ॥* *(ਪੰਨਾ ੨੧)*

**ਫਰੀਦਕੋਟ, ਸਟੀਕ, ਭਾਗ ਪਹਿਲਾ, ਪੰਨਾ ੬੧**

ਔਰ ਜੋ ਮਨਮੁਖ ਰੂਪੀ (ਕੂਕਰ) ਕੁੱਤੇ ਹੈਂ ਸੋ ਕੂੜੇ ਕਰਮ ਕਮਾਵਤੇ ਹੈਂ ਔਰ ਗੁਰ ਨਿੰਦਾ ਮੇਂ (ਪਚੈ) ਖਚਤ ਹੋ ਰਹੇ ਹੈਂ ਵਾ ਪਚੇ ਸੜੇ ਹੈਂ ਪੁਨਾ ਔਰੋਂ ਕੋ ਭੀ ਗੁਰੁ ਨਿੰਦਾ ਮੇਂ ਪਚਾਵਤੇ ਹੈਂ ਵਾ ਗੁਰ ਨਿੰਦਾ ਜੋ ਕਰਤੇ ਹੈਂ ਸੋ (ਪਚੈ) ਸੜੇਂਗੇ (ਪਚਾਨ) ਪਚਾਉਨੇ ਕੇ ਘਰ ਨਰਕ ਭਾਵ ਏਹਿ ਕਿ ਵਹੁ ਨਰਕ ਕੀ ਅਗਨੀ ਮੇਂ ਜਲੇਂਗੇ।

ਭ੍ਰਮ ਕਰਕੇ ਭੂਲਾ ਹੂਆ (ਘਣੋ) ਬਹੁਤ ਦੁਖ ਪਾਵਤਾ ਹੈ ਜਮ (ਖੁਲ) ਨਿਸੰਕ ਹੋਕਰ ਤਿਸ ਖਲ ਕੀ ਹਾਨੀ ਕਰਤਾ ਹੈ।

**ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ, ਸ੍ਰੀ ਅਮੀਰ ਭੰਡਾਰ, ਸੰਤ ਕਿਰਪਾਲ ਸਿੰਘ, ਸੈਂਚੀ ਦੂਜੀ, ਪੰਨਾ ੭੬**

ਜੋ ਕੂਕਰ= ਕੁਤੇ (ਲੋਭੀ ਪੁਰਸ਼) ਕੂੜੁ ਕਮਾਈਐ= ਝੂਠ ਬੋਲਦੇ ਹਨ।

ਅਥਵਾ :- ਕੂੜੇ ਧੰਧਿਆਂ ਨੂੰ ਕਰਦੇ ਹਨ। ਉਹ ਗੁਰ ਨਿੰਦਿਆ ਵਿਖੇ ਆਪ ਪਚਦੇ ਹਨ ਹੋਰਨਾਂ ਨੂੰ ਪਚਾਨੁ= ਖਰਾਬ ਕਰਦੇ ਹਨ।

ਅਥਵਾ :- ਗੁਰ ਨਿੰਦਿਆ ਰੂਪ ਪਚਾਨੁ= ਆਵੇ ਦੀ ਅੱਗ ਵਿਚ ਪਚੈ= ਸੜਦੇ ਹਨ। ਜਿਵੇਂ ਗੁਰ ਨਿੰਦਕ ਸੁਲਹੀ ਆਵੇ ਦੀ ਅੱਗ ਵਿਚ ਝੁਲਸ ਗਿਆ ਸੀ।

ਭਰਮ ਵਿਖੇ ਭੁੱਲਣ ਕਰਕੇ ਜਨਮ ਮਰਨ ਦਾ ਬੜਾ ਦੁੱਖ ਹੁੰਦਾ ਹੈ, ਜਮ ਡੰਡਿਆਂ ਨਾਲ ਮਾਰ ਕੇ ਇਸ ਦੀ ਖੁਲ੍ਹਕੇ ਹਾਨੀ ਕਰਦਾ ਹੈ।*

* ਪਾਠਾਂਤ੍ਰ:- 'ਖਲ ਹਾਨੁ' ਭੀ ਹੁੰਦਾ ਹੈ। ਖਲ= ਨਿਸਚੇ ਕਰਕੇ ਖਲ= ਮੂਰਖ ਦੀ ਚੰਗੀ ਤਰ੍ਹਾਂ ਹਾਨੀ ਕਰਦਾ ਹੈ। ਅਥਵਾ- ਮਾਰ ਮਾਰ ਕੇ ਉਸ ਦੀ ਤੂੜੀ ਕਰ ਦਿੰਦਾ ਹੈ। ਅਥਵਾ- ਖਲ ਦੇ ਜਾਂ ਤੂੜੀ ਦੇ ਖੁਆਨੇ ਵਾਲਾ ਕਰ ਦੇਂਦਾ ਹੈ। ਫਾਰਸੀ ਦੇ 'ਖ਼ਲਿਆਨ', ਪਦ ਤੋਂ ਪੰਜਾਬੀ ਵਿਚ 'ਖੁਲਹਾਨੁ', ਬਣਿਆ ਹੈ ਇਸ ਦਾ ਅਰਥ ਤੂੜੀ ਹੈ।

**ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਅਤੇ ਹਿੰਦੀ ਅਨੁਵਾਦ, ਡਾ. ਜੋਧ ਸਿੰਘ, ਸੈਂਚੀ ਪਹਿਲੀ, ਪੰਨਾ ੨੧**

**ਸਾਬਕਾ ਜਥੇਦਾਰ ਸ੍ਰੀ ਅਕਾਲ ਤਖ਼ਤ ਸਾਹਿਬ, ਸ੍ਰੀ ਅੰਮ੍ਰਿਤਸਰ ਸਾਹਿਬ। ਮੋ:+੯੧੯੮੧੪੮੯੮੨੫੧*

ਜੋ ਵਿਅਕਤੀ ਮਨ ਕੇ ਪੀਛੇ ਚਲਤਾ ਹੈ ਵਹ ਕੁੱਤੇ ਕੀ ਤਰਹ ਹੈ ਔਰ ਵਹ ਸਦਾ ਮਾਇਆਵੀ ਦੌੜ-ਭਾਗ ਮੇਂ ਹੀ ਲਗਾ ਰਹਤਾ ਹੈ। ਵਹ ਗੁਰੂ ਕੀ ਨਿੰਦਾ ਕਰਨੇ ਮੇਂ ਹੀ ਮਰ-ਖਪ ਜਾਤਾ ਹੈ। ਭ੍ਰਮੋਂ ਮੇਂ ਭੂਲਾ ਹੂਆ ਵਹ ਘਨਘੋਰ ਦੁਖੋਂ ਮੇਂ ਪੜਾ ਰਹਤਾ ਹੈ ਔਰ ਅੰਤ ਮੇਂ ਯਮ ਹੀ ਉਸੇ ਭੀਤਰੀ ਮਾਰ ਮਾਰਕਰ ਧਰਾਸ਼ਾਹੀ ਕਰ ਦੇਤਾ ਹੈ।

**ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਪਹਿਲਾ, ਪੰਨਾ ੩੨**

ਕੂੜੀ ਕਮਾਈ ਕਰਨ ਵਾਲੇ ਦਾ ਸੁਭਾ ਕੁੱਤੇ (ਕੂਕਰ) ਵਰਗਾ ਹੋ ਜਾਂਦਾ ਹੈ, ਗੁਰੂ-ਨਿੰਦਾ ਕਰਨ ਵਿਚ ਹਰ ਵੇਲੇ ਕਰਨ ਵਿਚ ਹਰ ਵੇਲੇ ਖੁਆਰ ਹੁੰਦਾ ਹੈ (ਪਚੈ ਪਚਾਨੁ)। (ਉਸ) ਭਰਮ ਵਿਚ ਭੁਲੇ ਹੋਏ ਨੂੰ ਬਹੁਤ ਅਧਿਕ (ਘਣੋ) ਦੁਖ ਮਿਲਦਾ ਹੈ ਅਤੇ ਜਮਰਾਜ ਮਾਰ ਮਾਰ ਕੇ ਭੋਹ (ਖੁਲਹਾਨੁ) ਕਰ ਦਿੰਦਾ ਹੈ।

**ਸੰਥਜਾ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਈ ਵੀਰ ਸਿੰਘ, ਪੋਥੀ ਪਹਿਲੀ, ਪੰਨਾ ੩੦੦**

(ਜੇ) ਕੂਕਰ (ਵਾਂਙੂੰ ਲੋਭੀ ਹੋ ਕੇ) ਕੂੜ ਦੀ ਕਮਾਈ ਕਰੀਏ (ਭਾਵ ਕੂੜੇ ਪਦਾਰਥਾਂ ਦੇ ਲੋਭ ਵਿਚ ਲੋਭੀ ਹੋਏ ਰਹੀਏ ਤੇ) ਗੁਰ ਨਿੰਦਾ ਨੂੰ ਪਚਾਉਣੇ ਯੋਗ ਸਮਝਕੇ ਪਚਾਉਂਦੇ ਰਹੀਏ (ਤਾਂ ਸਾੜਾ ਹੀ ਪੱਲੇ ਪੈਂਦਾ ਹੈ। ਐਸਾ ਪੁਰਖ) ਭਰਮ ਵਿਚ ਭੁੱਲਾ (ਕੁੱਤੇ ਵਾਂਙੂੰ ਭਟਕਦਾ ਹੈ, ਏ ਬੀ) ਬਹੁਤ ਦੁਖ ਪਾਉਂਦਾ ਹੈ। (ਤੇ ਅਗੇ ਜਾ ਕੇ ਬੀ) ਜਮ ਉਸ ਨੂੰ ਮਾਰ ਮਾਰ ਕੇ ਖਲਿਹਾਨ ਕਰ ਸੁਟਦਾ ਹੈ।

**ਪਦ ਅਰਥ: ਖੁਲਹਾਨੁ :-** (ਸੰਸ. ਖਲ= ਤੂੜੀ ਕੁੱਟਣ ਦੀ ਥਾਂ, ਹਿੰਦੀ: ਖਲਿਹਾਨ। ਪੰਜਾਬੀ, ਖਲਿਹਾਨ)

ਅੰਨ ਦੇ ਸੁੱਕੇ ਬੂਟੇ ਵਿਛਾ ਕੇ ਉਹਨਾਂ 'ਤੇ ਡੰਡੇ ਮਾਰ ਮਾਰ ਯਾ ਬੌਲਦ ਟੋਰ ਟੋਰ ਕੇ ਦਾਣੇ ਕੱਢਣੇ। ਅੰਨ ਦੀਆਂ ਭਰੀਆਂ ਦੀ ਤੂੜੀ ਕਰ ਦੇਣੀ ਜੋ ਦਾਣੇ ਵੱਖ ਹੋ ਜਾਣ ਖਲਿਹਾਨ ਕਰਨਾ ਹੈ। ਹੋਰ ਅਰਥ ਲਾਉਣੇ ਦੇ ਬੀ ਜਤਨ ਹੁੰਦੇ ਹਨ:-

ਅ) ਖੁੱਲ੍ਹ ਦੀ ਹਾਨੀ, ਭਾਵ ਬੰਦਸ਼ ਜਾਂ ਕੈਦ ਵਿਚ ਪਾ ਦੇਂਦੇ ਹਨ।

ੲ) ਖੱਲ ਦੀ ਹਾਨੀ ਭਾਵ ਖੱਲ ਉਧੇੜਦੇ ਹਨ।

**ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪ੍ਰੋਫ਼ੈਸਰ ਸਾਹਿਬ ਸਿੰਘ ਜੀ, ਪੋਥੀ ਪਹਿਲੀ, ਪੰਨਾ ੨੧੨**

ਖੁਲਹਾਨੁ ਕਰੈ—ਭੋਹ ਕਰ ਦੇਂਦਾ ਹੈ । ਖੁਲਹਾਨੁ—ਖੁਲ੍ਹਣਾ, ਗੁੱਝੀ ਮਾਰ ਮਾਰਨੀ।

ਜੇਹੜਾ ਮਨੁੱਖ ਆਪਣੇ (ਲੋਭੀ) ਮਨ ਦੇ ਪਿੱਛੇ ਤੁਰਦਾ ਹੈ ਉਹ ਕੁੱਤਿਆਂ ਵਾਂਗ (ਬੁਰਕੀ ਬੁਰਕੀ ਵਾਸਤੇ ਦਰ ਦਰ 'ਤੇ ਖ਼ੁਆਰ ਹੁੰਦਾ) ਹੈ, ਉਹ ਸਦਾ ਮਾਇਆ ਵਾਲੀ ਦੌੜ-ਭੱਜ ਹੀ ਕਰਦਾ ਹੈ (ਇੱਥੋਂ ਤਕ ਨਿਘਰਦਾ ਹੈ ਕਿ) ਗੁਰੂ ਦੀ ਨਿੰਦਿਆ ਵਿਚ ਹਰ ਵੇਲੇ ਖ਼ੁਆਰ ਹੁੰਦਾ ਹੈ । ਮਾਇਆ ਵਾਲੀ ਭਟਕਣਾ ਵਿਚ ਕੁਰਾਹੇ ਪੈਂਦਾ ਹੈ, ਬਹੁਤ

ਦੁੱਖ ਪਾਂਦਾ ਹੈ, (ਆਖ਼ਰ) ਜਮਰਾਜ ਉਸ ਨੂੰ ਗੁੱਝੀ ਮਾਰ ਮਾਰ ਕੇ ਭੋਹ ਕਰ ਦੇਂਦਾ ਹੈ।

**ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਟੀਕਾਕਾਰ ਗਿ. ਹਰਿਬੰਸ ਸਿੰਘ, ਭਾਗ ਪਹਿਲਾ, ਪੰਨਾ ੨੯੦**

(ਹੇ ਮਨ!) ਕੁੱਤਿਆਂ (ਵਾਂਗ ਲੋਭੀ ਹੋ ਕੇ) ਕੂੜ ਕਮਾਉਂਦਾ ਹੈ (ਭਾਵ ਵਿਅਰਥ ਕਰਮਾਂ ਕਰਕੇ ਸਭ ਭਖ ਅਭੱਖ ਹੀ ਖਾਈਦਾ ਹੈ ਅਤੇ) ਗੁਰੂ ਨਿੰਦਾ ਦੀ ਸੜਾਨ ਤੋਂ ਸੜੀਦਾ ਹੈ। (ਨਿੰਦਾ ਦੇ ਫਲਸਰੂਪ) ਭਰਮ ਵਿਚ ਭੁੱਲਾ ਹੋਇਆ (ਮਨਮੁਖ) ਬਹੁਤ ਦੁੱਖ (ਪਾਉਂਦਾ ਹੈ ਅਤੇ) ਜਮ ਵੀ (ਉਸ ਨੂੰ) ਮਾਰ ਮਾਰ ਕੇ ਭੋਂਹ ਕਰ ਦਿੰਦਾ ਹੈ।

**ਸ. ਮਨਮੋਹਨ ਸਿੰਘ, ਇੰਗਲਿਸ਼ ਟਰਾਂਸਲੇਸ਼ਨ, ਵਾਲੀਅਮ ਪਹਿਲੀ, ਪੰਨਾ ੭੦**

ਜੋ ਝੂਠ ਦੀ ਕਿਰਤ ਕਰਦਾ ਹੈ ਉਹ ਕੁੱਤੇ ਦੀ ਮਾਨਿੰਦ ਹੈ ਅਤੇ ਗੁਰਾਂ ਦੀ ਬਦਖੋਈ ਕਰਨ ਦੀ ਅੱਗ ਵਿਚ ਸੜਦਾ ਹੈ।

ਉਹ ਵਾਹਿਮ ਅੰਦਰ ਭੰਬਲਭੂਸੇ ਖਾਂਦਾ ਹੈ ਅਤੇ ਬਹੁਤ ਕਸ਼ਟ ਉਠਾਉਂਦਾ ਹੈ। ਮੌਤ ਦੇ ਫਰਿਸ਼ਤੇ ਉਸ ਨੂੰ ਕੁੱਟ ਕੇ ਪੀਪੂ ਬਣਾ ਦਿੰਦਾ ਹਨ।

**ਸ਼੍ਰੀ ਗੁਰੂ ਗ੍ਰੰਥ ਕੋਸ਼, ਸ੍ਰੀਮਤ ਪੰਡਿਤ ਗਿਆਨੀ ਹਜ਼ਾਰਾ ਸਿੰਘ ਕ੍ਰਿਤ, ਪਹਿਲੀ ਜਿਲਦ, ਪੰਨਾ ੨੩੦**

**ਖੁਲਹਾਨੁ** (ਸੰ.। ਸੰਪ੍ਰਦਾ) ੧. ਖੁੱਲ੍ਹ ਦੀ ਹਾਨੀ। ੨. ਖੱਲ ਉਧੇੜਨੀ। ਯਥਾ – 'ਜਮੁ ਮਾਰਿ ਕਰੈ ਖੁਲਹਾਨੁ' ਜਮ ਮਾਰ ਕੇ ਖਲੜੀ ਉਘੇੜਦਾ ਹੈ। ੩. (ਸੰਪ੍ਰਦਾ) ਤੂੜੀ।

**ਪ੍ਰਿਯਾ ਸ੍ਰੀ ਗੁਰੂ ਗ੍ਰੰਥ ਸਾਹਿਬ ਆਦਿ ਜੀ ਦੇ ਕ੍ਰਿਤ ਪੰਡਿਤ ਸ਼ਾਮ ਸਿੰਘ ਜੀ, ਪੰਨਾ ੨੬**

ਖਲਹਾਨ ਖਲਵਾੜੇ ਕੀ ਤੂੜੀ ਵਤ ਬਰੀਕ ਵਾ ਖਲਾਂ ਨੂੰ ਦੁਸ਼ਟਾਂ ਨੂੰ ਹਾਨ ਕਰਤਾ ਹੈ ਵਾ ਖਲ ਨੂੰ ਚਮੜੀ ਨੂੰ ਹਾਨ ਕਰਤਾ ਹੈ। ਇਹ ਪਾਠ ਭਾਈ ਬੰਨੋਂ ਕੀ ਬੀੜ ਦਾ। ਦਮਦਮੇ ਦੀ ਬੀੜ ਦੇ ਪਾਠ ਖੁਲਹਾਨ ਖੁਲਾ ਸ਼ੰਕਾ ਤੇ ਰਹਤ ਹੋ ਕਰ ਹਾਨੀ ਕਰਤਾ ਹੈ।

**ਅਥ ਟੀਕਾ ਸ੍ਰੀ ਰਾਗੁ, ਕ੍ਰਿਤ ਪੰਡਿਤ ਤਾਰਾ ਸਿੰਘ ਜੀ ਨਰੋਤਮ, ਪੰਨਾ ੭੮**

ਅਰ ਜੋ ਮਨਮੁਖ ਕੂਕਰ ਕੁਤੇ ਕੂੜ ਕਮਾਈਐ, ਛਲ ਝੂਠ ਬਖੀਲੀ ਆਦਿ ਕਾਮ ਕਰੇ ਹੈਂ ਅਰ ਕਿਆ ਹੈਂ ਲੋਗੋਂ ਕਾ ਮਾਲ ਠਗਨੇ ਹੇਤ ਬਕ ਵਤ ਸਮਾਧੀ ਲਗਾਵਤੇ ਗੁਰੁ। ਐਸੇ ਗੁਰੁ ਨਿੰਦਾ ਮੈ ਆਪ ਦਗਧ ਹੋਤੇ ਹੈਂ। ਪੁਨਾ ਜਿਨ ਕੋ ਸੁਨਾਵੇ ਹੈ ਉਨ ਕੋ ਪਚਾਨ, ਦਗਧ ਕਰੇ ਹੈਂ। ਐਸੇ ਭਰਮੇ ਭੂਲਾ, ਭਰਮ ਸੇ ਭੂਲੇ ਜਨੋਂ ਕੋ ਚੌਰਾਸੀਮੋਂ ਫਿਰਨੇ ਕਾ ਘਣੋ, ਬਹੁਤ ਦੁਖ ਹੋਵੇ ਹੈ। ਜਿਨ ਖਲ, ਮੂਰਖੋਂ ਕੋ ਨਾਨਾ ਦੇਹੋਂ ਮੇ ਮਾਰਤਾ ਜਮ ਹਾਨਿ, ਨਾਸ ਕਰੇ ਹੈ॥

**ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਡਿਤ ਨਰੈਣ ਸਿੰਘ ਜੀ ਗਿਆਨੀ (ਲਾਹੌਰ ਮੁਜੰਗਾਂ ਵਾਲੇ), ਪੰਨਾ ੬੩**

(ਜੋ ਲੋਭੀ) ਕੁੱਤੇ (ਹਨ, ਉਹ) ਝੂਠੇ ਧੰਧੇ ਕਰਦੇ ਹਨ, ਅਤੇ ਗੁਰਾਂ ਦੀ ਨਿੰਦਾ (ਰੂਪ) {ਪਚਾਨ} ਆਵੇ ਦੀ ਅੱਗ ਵਿਚ {ਪਚੈ} ਸੜਦੇ ਹਨ।

(ਜੋ) ਭਰਮ ਵਿਚ ਭੁੱਲਾ (ਹੋਯਾ ਹੈ, ਉਸ ਨੂੰ) ਬਹੁਤ ਦੁੱਖ ਹੁੰਦਾ ਹੈ, (ਕਿਉਂ ਕਿ) ਜਮ (ਉਸ ਨੂੰ) ਮਾਰ ਮਾਰ ਕੇ (ਹੀ) {ਖੁਲਹਾਨ*} ਤੂੜੀ ਕਰ ਦੇਂਦਾ ਹੈ॥

* ਫਾਰਸੀ ਦੇ 'ਖਲਿਆਨ' ਪਦ ਤੋਂ 'ਖੁਲਹਾਨ' ਬਣਿਆ ਹੈ, ਇਸ ਦਾ ਅਰਥ 'ਤੂੜੀ' ਹੈ।

**ਵਿਸ਼ੇਸ਼ ਨੋਟ: –** ਉਪਰੋਕਤ ਵਿਦਵਾਨਾਂ ਨੇ 'ਖੁਲਹਾਨੁ' ਸ਼ਬਦ ਦੇ ਅਰਥ ਜਮ ਖੁੱਲ੍ਹ ਕੇ ਹਾਨੀ ਕਰਦਾ ਹੈ, ਤੂੜੀ ਕਰ ਦਿੰਦਾ ਹੈ, ਭੋਹ ਕਰ ਦਿੰਦਾ ਹੈ, ਗੁੱਝੀ ਮਾਰ ਮਾਰ ਕੇ ਭੋਹ ਕਰ ਦੇਂਦਾ ਹੈ, ਖਲਾਂ ਨੂੰ ਦੁਸ਼ਟਾਂ ਨੂੰ ਹਾਨ ਕਰਤਾ ਹੈ, ਜਿਨ ਖਲ, ਮੂਰਖੋਂ ਕੋ ਨਾਨਾ ਦੇਹੋਂ ਮੇ ਮਾਰਤਾ ਜਮ ਹਾਨਿ, ਨਾਸ ਕਰੇ ਹੈ ਆਦਿ ਕੀਤੇ ਹਨ। ਉਪਰੋਕਤ ਅਰਥ ਲਗ ਮਾਤਰੀ ਨਿਯਮਾਂ ਅਨੁਸਾਰ ਸਹੀ ਨਹੀਂ ਹੋ ਸਕਦੇ। ਪਾਵਨ ਗੁਰਬਾਣੀ ਵਿਚ ਤਿੰਨ ਵਾਰ 'ਖਲਹਾਨੁ' , 'ਖਲਿਹਾਨਿ' ਅਤੇ 'ਖੁਲਹਾਨੁ' ਪਦ ਅੰਕਿਤ ਹੈ। ਭਾਈ ਬੰਨੋ ਵਾਲੇ ਪੁਰਾਤਨ ਸਰੂਪਾਂ ਵਿਚ ਅਤੇ ਕੁਝ ਦਮਦਮੀ ਸਾਖ ਦੇ ਸਰੂਪਾਂ ਵਿਚ ਪਾਠ 'ਖਲ ਹਾਨੁ' ਮਿਲਦਾ ਹੈ। ਵਿਦਵਾਨ ਜਨਾਂ ਨੂੰ 'ਖੁਲਹਾਨੁ' ਖੱਖੇ ਨੂੰ ਔਂਕੜ ਲੱਗਣ ਕਰਕੇ, ਅਰਥ ਕਰਨ ਲੱਗਿਆਂ ਔਕੜ ਆਈ ਹੈ।

'ਖਲਹਾਨੁ' (ਇਕ ਵਚਨ ਪੁਲਿੰਗ) ਦਾ ਅਰਥ ਖਲਵਾੜਾ, ਖਲਿਹਾਨਿ (ਅਧਿਕਰਣ ਕਾਰਕ) ਦਾ ਅਰਥ ਹੈ ਖਲਵਾੜੇ ਵਿਚ ਅਤੇ 'ਖੁਲਹਾਨੁ' (ਸਮਾਸੀ ਸ਼ਬਦ ਖੁਲ+ਹਾਨੁ) ਦਾ ਅਰਥ ਹੈ ਮੂਰਖ ਦਾ ਨਾਸ ਜਾਂ ਵਿਨਾਸ਼ ਕਰਨਾ। ।ਪੁਰਾਤਨ ਹੱਥ ਲਿਖਤ ਸਰੂਪਾਂ ਵਿਚ 'ਖਲ ਹਾਨੁ' ਵੱਖਰੇ ਦੋ ਸ਼ਬਦ ਹਨ ਖਲ (ਭਾਵ ਵਾਚਕ ਨਾਂਵ, ਇ ਵ) – ਮੂਰਖ ਤੇ ਹਾਨੁ (ਇ ਵ ਪੁਲਿੰਗ) ਨਾਸ ਕਰਦਾ ਹੈ ਭਾਵ ਮੂਰਖ ਦਾ ਨਾਸ਼ ਕਰਦਾ ਹੈ।

ਕੋਈ ਵਾਹੇ ਕੋ ਲੁਣੈ ਕੋ ਪਾਏ **ਖਲਿਹਾਨਿ** ॥ (ਪੰਨਾ ੮੫੪)
ਬਿਨੁ ਕਣ **ਖਲਹਾਨੁ** ਜੈਸੇ ਗਾਹਨ ਪਾਇਆ ॥ (ਪੰਨਾ ੧੧੩੭)
ਭਰਮੇ ਭੂਲਾ ਦੁਖੁ ਘਣੋ ਜਮੁ ਮਾਰਿ ਕਰੈ **ਖੁਲਹਾਨੁ** ॥ (ਪੰਨਾ ੨੧)
'ਖਲ' ਸ਼ਬਦ ਦੋ ਰੂਪਾਂ ਵਿਚ ਮਿਲਦਾ ਹੈ ਇਕ 'ਖਲਿ' ਦੂਜਾ 'ਖਲੁ'।
'ਖਲਿ' ਦਾ ਅਰਥ ਤੇਲ ਕੱਢਣ ਪਿੱਛੋਂ ਤਿਲ ਸਰਸੋਂ ਆਦਿਕ ਦਾ ਫੋਕ
ਕਾਚੀ ਸਰਸਉਂ ਪੇਲਿ ਕੈ ਨਾ **ਖਲਿ** ਭਈ ਨ ਤੇਲੁ ॥੨੪੦॥ (ਪੰਨਾ ੧੩੭੭)
'ਖਲੁ' ਭਾਵ ਵਾਚਕ ਨਾਉਂ ਅਰਥ ਮੂਰਖ
ਏਕ ਮਹਲਿ ਤੂੰ ਪੰਡਿਤੁ ਬਕਤਾ ਏਕ ਮਹਲਿ **ਖਲੁ** ਹੋਤਾ ॥ (ਪੰਨਾ ੨੦੬)

ਬੇਦ ਬਖਿਆਨ ਕਰਤ ਸਾਧੂ ਜਨ ਭਾਗਹੀਨ ਸਮਝਤ ਨਹੀ **ਖਲੁ** ॥
(ਪੰਨਾ ੭੧੭)

ਕਰਮ ਕਾਰਕ ਇ ਵ:
ਇਨ ਦੂਤਨ **ਖਲੁ** ਬਧੁ ਕਰਿ ਮਾਰਿਓ ॥ (ਪੰਨਾ ੭੧੦)

ਅਗਰ 'ਖੁਲਹਾਨੁ' ਪਦ ਦੇ 'ਖੁਲ੍ਹ ਕੇ ਹਾਨੀ ਕਰਦਾ ਹੈ' ਅਰਥ ਕਰਨੇ ਹੋਣ ਤਾਂ ਲੱਲੇ ਅਤੇ ਨੰਨੇ ਦੀ ਸਿਹਾਰੀ ਸਹਿਤ ਹੋਵੇਗਾ 'ਖੁਲਿਹਾਨਿ':

**ਭੁਲਿ ਭੁਲਿ : ਭੁਲ ਭੁਲ ਕੇ**

ਪੰਡਿਤ **ਭੁਲਿ ਭੁਲਿ** ਮਾਇਆ ਵੇਖਹਿ ਦਿਖਾ ਕਿਨੈ ਕਿਹੁ ਆਣਿ ਚੜਾਇਆ॥
(ਪੰਨਾ ੫੧੩)

ਬਹੁ ਰੰਗ ਦੇਖਿ ਭੁਲਾਇਆ **ਭੁਲਿ ਭੁਲਿ** ਆਵੈ ਜਾਇ ਜੀਉ ॥ (ਪੰਨਾ ੭੫੧)
ਭੋਲਾਵੜੈ ਭੁਲੀ **ਭੁਲਿ ਭੁਲਿ** ਪਛੋਤਾਣੀ ॥ (ਪੰਨਾ ੧੧੧੧)

**ਭੂਲਿ : ਭੁਲ ਕੇ**

ਕਹੁ ਰਵਿਦਾਸ ਸਭੈ ਨਹੀ ਸਮਝਸਿ **ਭੂਲਿ** ਪਰੇ ਜੈਸੇ ਬਉਰੇ ॥ (ਪੰਨਾ ੯੭੪)

**ਖੂਲਿ : ਖੁਲ ਕੇ**

ਮਨਮੁਖੁ **ਖੂਲ੍ਹਿ** ਮਹਾ ਬਿਖੁ ਖਾਇ ॥ (ਪੰਨਾ ੧੩੩੦)

**ਨਵ ਹਾਣਿ : ਵਿਸ਼ੇਸ਼ਣ, ਹਾਣ (ਨੌਜੁਆਨ)**

**ਨਵ ਹਾਣਿ** ਨਵ ਧਨ ਸਬਦਿ ਜਾਗੀ ਆਪਣੇ ਪਿਰ ਭਾਣੀਆ ॥
(ਪੰਨਾ ੮੪੪)

ਮੂਲੁ ਜਾਣਿ ਗਲਾ ਕਰੇ **ਹਾਣਿ** ਲਾਏ ਹਾਣੁ ॥ (ਪੰਨਾ ੧੪੮)
ਪਰ ਘਰੁ ਜੋਹੈ ਹਾਣੇ **ਹਾਣਿ** ॥ (ਪੰਨਾ ੯੪੧)
ਖਾਇਆ ਮੈਲੁ ਵਧਾਇਆ ਪੈਧੈ ਘਰ ਕੀ **ਹਾਣਿ** ॥ (ਪੰਨਾ ੧੩੩੧)

**ਹਾਣੁ : ਇ ਲਿੰ ਕਿਰਿਆ, ਨਾਸ਼ਵੰਤ**

**ਹਾਣੁ** ਹਟੁ ਕਰਿ ਆਰਜਾ ਸਚੁ ਨਾਮੁ ਕਰਿ ਵਥੁ ॥ (ਪੰਨਾ ੫੯੫)

**ਹਾਨ : ਬਹੁ ਵਚਨ : ਨਾਸ਼ਵੰਤ**

ਪ੍ਰਭ ਦ੍ਰਿਸਟਿ ਧਾਰੀ ਮਿਲੇ ਮੁਰਾਰੀ ਸਗਲ ਕਲਮਲ ਭਏ **ਹਾਨ** ॥(ਪੰਨਾ ੪੬੨)
ਗੁਨ ਗੋਪਾਲ ਉਚਾਰੁ ਦਿਨੁ ਰੈਨਿ ਭਏ ਕਲਮਲ **ਹਾਨ** ॥ ਰਹਾਉ ॥
(ਪੰਨਾ ੧੧੨੧)

**ਹਾਨਿ : ਇ ਵਚਨ ਇ ਲਿੰ, ਹਾਨੀ**

ਕਾ ਕੋ ਜਰੈ ਕਾਹਿ ਹੋਇ **ਹਾਨਿ** ॥ (ਪੰਨਾ ੩੨੯)
ਹਰਿ ਬਿਸਰਤੇ ਹੀ **ਹਾਨਿ** ॥੧॥ ਰਹਾਉ ॥ (ਪੰਨਾ ੧੩੦੩)

**ਖੁਆਰੁ**

ਮਰਿ ਜਨਮੈ ਜਮੁ ਕਰੇ **ਖੁਆਰੁ** ॥੩॥ (ਪੰਨਾ ੫੬੦)

ਅਣਹੋਦਾ ਆਪੁ ਗਣਾਇਦੇ ਜਮੁ ਮਾਰਿ ਕਰੇ ਤਿਨ **ਖੁਆਰੁ** ॥(ਪੰਨਾ ੫੮੯)

ਗੁਰਬਾਣੀ ਦੀ ਨਿਯਮਾਵਲੀ ਦੇ ਚਾਨਣੇ ਵਿਚ **'ਭਰਮੇ ਭੂਲਾ ਦੁਖੁ ਘਣੋ ਜਮੁ ਮਾਰਿ ਕਰੈ ਖੁਲਹਾਨੁ ॥'** ਦਾ ਅਰਥ ਇਸ ਪ੍ਰਕਾਰ ਹੈ:

ਝੂਠੇ ਮਾਇਕੀ ਪਦਾਰਥਾਂ ਲਈ ਮਾਨੁਖ ਭੁਲੇਖੇ (ਭਰਮੇ) ਵਿਚ ਪੈ ਕੇ ਗੁਰਮਤਿ ਮਾਰਗ ਤੋਂ ਭੂਲੇ= ਖੁੰਝ ਜਾਂਦਾ ਹੈ ਅਤੇ ਬਹੁਤਾ ਦੁਖ ਪਾਉਦਾ ਹੈ। ਜਮਦੂਤ ਉਸ ਨੂੰ ਮਾਰ ਕੇ ਐਸੇ ਮੂਰਖ ਦਾ (ਖਲ; ਸੰਬੰਧ ਕਾਰਕ ਦਾ) ਹਾਨੁ= ਨਾਸ ਕਰ ਦੇਂਦਾ ਹੈ।

*ਰੇ ਨਰ ਗਰਭ ਕੁੰਡਲ ਜਬ ਆਛਤ ਉਰਧ ਧਿਆਨ ਲਿਵ ਲਾਗਾ ॥*
*ਮਿਰਤਕ ਪਿੰਡਿ ਪਦ ਮਦ ਨਾ ਅਹਿਨਿਸਿ ਏਕੁ ਅਗਿਆਨ ਸੁ ਨਾਗਾ ॥*
*(ਪੰਨਾ ੯੩)*

**ਫਰੀਦਕੋਟ ਸਟੀਕ, ਭਾਗ ਪਹਿਲਾ, ਪੰਨਾ ੨੪੬**

(ਰੇ ਨਰ) ਹੇ ਪੁਰਸ਼ ਜਬ ਤੂੰ ਮਾਤਾ ਕੇ ਗਰਭ ਕੁੰਡ ਮੈਂ (ਆਛਤ) ਇਸਥਿਤ ਹੋ ਰਹਾ ਥਾ ਤਬ (ਉਰਧ) ਸਿਰ ਨੀਚੇ ਔਰ ਚਰਨ ਊਪਰ ਐਸੀ ਦਸਾ ਮੈਂ ਤੂੰ ਪਰਮੇਸ੍ਵਰ ਕੇ ਧਿਆਨ ਮੈਂ ਬਿਰਤੀ ਕਰ ਲਾਗ ਰਹਾ ਥਾ। ਤਿਸ ਕਾਲ ਮੈਂ (ਮਿਰਤਕ) ਮਿੱਟੀ ਕਾ ਪਿੰਡੁ ਜੋ ਮਾਨੁਖ ਸਰੀਰ ਹੈ ਇਸ ਪਦਵੀ ਕਾ (ਮਦ) ਹੰਕਾਰ ਨਹੀਂ ਥਾ ਦਿਨ ਰਾਤੀ ਇਕ ਅਗਜਾਨ ਮੈ ਮਗਰ ਔਰ ਸਰੀਰ ਕਰਕੇ ਨਗਨ ਐਸੀ ਦਸਾ ਥੀ ਵਾ ਪੂਰਬ ਜਨਮੋਂ ਕਾ ਜੋ ਅਗਜਾਨ ਹੈ ਤਿਸ ਕਾ ਨਾਗਾ ਥਾ ਭਾਵ ਏਹਿ ਕਿ ਸਾਸਤ੍ਰ ਮੈ ਲਿਖਾ ਹੈ ਕਿ ਤਿਸ ਕਾਲ ਮੈਂ ਸੋ ਜਨਮ ਕੀ ਗਜਾਤ ਹੋਤੀ ਹੈ ਅਰ ਪਰਮੇਸ੍ਵਰ ਕਾ ਸਿਮਰਨ ਕਰਤਾ ਹੈ॥

**ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਸੰਪ੍ਰਦਾਈ ਟੀਕਾ, ਸ੍ਰੀ ਅਮੀਰ ਭੰਡਾਰ, ਸੰਤ ਕਿਰਪਾਲ ਸਿੰਘ, ਸੈਂਚੀ ਦੂਜੀ, ਪੰਨਾ ੪੩੧**

ਰੇ ਨਰ= ਹੇ ਪੁਰਸ਼ਾ! ਮਾਤਾ ਦਾ ਗਰਭ ਜੋ ਕੁੰਡਲਾਕਾਰ ਹੈ ਉਸ ਦੇ ਵਿਚ ਜਿਸ ਵੇਲੇ ਤੂੰ ਇਸਥਿਤ ਆਛਤ= ਹੋ ਰਿਹਾ ਸੀ ਉਸ ਵੇਲੇ ਤੂੰ ਉਰਧ= ਉਲਟਾ, ਭਾਵ ਸਿਰ ਹੇਠਾਂ ਸੀ ਤੇ ਪੈਰ ਉੱਪਰ ਸਨ ਅਪੁੱਠਾ ਟੰਗਿਆ ਹੋਇਆ ਸੀ ਤੇ ਵਾਹਿਗੁਰੂ ਦੇ ਧਿਆਨ ਵਿਚ ਤੇਰੀ ਲਿਵ=ਬਿਰਤੀ ਲੱਗ ਰਹੀ ਸੀ।

ਜਿਸ ਵੇਲੇ ਤੂੰ ਮਾਤਾ ਦੇ ਗਰਭ ਵਿਚ ਇਸਥਿਤ ਸੀ ਉਸ ਵੇਲੇ ਤੂੰ ਪਿੰਡਿ= ਸਰੀਰ ਦੀ ਤਰਫੋਂ ਮਿਰਤਕ ਸੀ ਅਰਥਾਤ ਦੇਹ ਅਧਿਆਸ ਨਹੀਂ ਸੀ ਤੇ ਵਾਹਿਗੁਰੂ ਦੇ ਪਦ= ਚਰਨਾਂ ਵਿਚ ਮਦਨਾ= ਮਸਤ ਸੀ। ਤੇ ਅਹਿਨਿਸਿ= ਰਾਤ ਦਿਨੇ ਇਕ ਅਗਿਆਨ ਦਾ ਨਾਗਾ ਸੀ ਕਿਉਂ ਕਿ ਮਾਂ ਦੇ ਪੇਟ ਵਿਚ ਤੈਨੂੰ ਸੌ ਜਨਮ ਦੀ ਖ਼ਬਰ ਸੀ।

ਅਥਵਾ= ਮਿਰਤਕ= ਮਿੱਟੀ ਦਾ ਪਿੰਡਿ= ਸਰੀਰ ਜੋ ਤੈਨੂੰ ਪ੍ਰਾਪਤ ਹੋਇਆ ਹੈ ਏਹੀ ਇਕ ਤੈਨੂੰ ਪਦ= ਮਰਤਬਾ ਮਿਲਿਆ ਹੈ, ਇਸ ਦਾ ਤੈਨੂੰ ਮਦ= ਹੰਕਾਰ ਨਹੀਂ ਸੀ ਤੇ ਅਹਿਨਿਸਿ= ਰਾਤ ਦਿਨੇ ਇਕ ਅਗਿਆਨ ਹੈ ਭਾਵ ਸ੍ਵੈ-ਸਰੂਪ ਦਾ ਤੈਨੂੰ ਪਤਾ

ਨਹੀਂ ਸੀ ਅਤੇ ਨਾਗਾ= ਨੰਗਾ ਸੀ।

**ਸ੍ਰੀ ਗੁਰੂ ਗ੍ਰੰਥ ਸਾਹਿਬ, ਮੂਲ ਪਾਠ ਅਤੇ ਹਿੰਦੀ ਅਨੁਵਾਦ, ਡਾ. ਜੋਧ ਸਿੰਘ, ਸੈਂਚੀ ਪਹਿਲੀ, ਪੰਨਾ ੯੩**

ਹੇ ਜੀਵ, ਜਬ ਤੂ ਮਾਂ ਕੇ ਪੇਟ ਮੇਂ ਥਾ ਤੋ ਤੇਰੀ ਸੁਰਤੀ ਊਚੇ ਪ੍ਰਭੂ ਕੇ ਧਿਆਨ ਮੇਂ ਲਗੀ ਰਹਤੀ ਥੀ। ਉਸ ਸਮੇਂ ਤੁਝੇ ਸ਼ਰੀਰ ਕੇ ਅਸਤਿਤਵ ਕਾ ਕੋਈ ਅਹੰਕਾਰ ਨਹੀਂ ਥਾ, ਦਿਨ-ਰਾਤ ਤੂ ਏਕ ਪ੍ਰਭੂ ਦਾ ਸਿਮਰਨ ਕਰਤਾ ਥਾ ਔਰ ਤੇਰੇ ਅੰਦਰ ਅਗਿਆਨ ਭੀ ਨਹੀਂ ਥਾ।

**ਡਾ. ਰਤਨ ਸਿੰਘ ਜੱਗੀ, ਅਰਥ ਬੋਧ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਗ ਪਹਿਲਾ, ਪੰਨਾ ੧੩੨**

ਹੇ ਮਨੁੱਖ! ਜਦੋਂ ਤੂੰ ਗਰਭ ਦੇ ਘੇਰੇ (ਕੁੰਡਲ) ਵਿਚ ਸੀ, ਤਾਂ ਉੱਪਰ ਵੱਲ (ਉਰਧ) ਤੇਰੀ ਲਿਵ (ਪ੍ਰਭੂ ਦੇ) ਧਿਆਨ ਵਿਚ ਲੱਗੀ ਹੋਈ ਸੀ। (ਉਦੋਂ ਤੈਨੂੰ) ਮ੍ਰਿਤਕ ਸਰੀਰ (ਪਿੰਡਿ) ਵਿਚ ਸਥਿਤ ਹੋਣ ਦਾ ਹੰਕਾਰ ਨਹੀਂ ਸੀ, ਦਿਨ-ਰਾਤ ਇਕ (ਪ੍ਰਭੂ ਦਾ ਹੀ ਧਿਆਨ ਸੀ), (ਉਦੋਂ) ਅਗਿਆਨ ਦੀ ਅਣਹੋਂਦ (ਨਾਗਾ) ਸੀ।

**ਸੰਥਯਾ ਸ੍ਰੀ ਗੁਰੂ ਗ੍ਰੰਥ ਸਾਹਿਬ, ਭਾਈ ਵੀਰ ਸਿੰਘ, ਪੋਥੀ ਦੂਜੀ, ਪੰਨਾ ੭੬੬**

ਹੇ ਮਾਨੁਖ! (ਮਾਤਾ ਦਾ) ਗਰਭ ਕੁੰਡਲ ਜਦ ਤੇਰੇ ਉਦਾਲੇ ਹੈ ਸੀ ਤੂੰ ਉੱਚੇ ਦੇ ਧਿਆਨ ਦੀ ਲਿਵ (ਵਿਚ) ਲੱਗਾ ਹੋਇਆ ਸੀ। (ਤਦੋਂ ਇਸ) ਮਿੱਟੀ ਦੀ ਪਿੰਡੀ (ਭਾਵ ਸਰੀਰ) ਦਾ (ਤੈਨੂੰ ਕੋਈ) ਅਹੰਕਾਰ ਨਹੀਂ ਸੀ, ਦਿਨੇ ਰਾਨ ਇਕ ਅਗਯਾਨ ਅਭਾਵ (ਬਣਿਆ ਰਹਿੰਦਾ ਸੀ)।

**ਸ਼ਬਦਾਰਥ, ਸ਼੍ਰੋਮਣੀ ਗੁ: ਪ੍ਰ: ਕਮੇਟੀ, ਪੰਨਾ ੯੩**

੧.ਪੇਟ ਦੇ ਕੁੰਡਲ (ਘੇਰੇ) ਵਿਚ ਜਦ ਹੁੰਦਾ ਸੈਂ।

੨.ਉਲਟਾ ਟੰਗਿਆ ਹੋਇਆ ਰੱਬ ਦੇ ਧਿਆਨ ਵਿਚ ਲੱਗਾ ਸੈਂ।

੩. ਮਿੱਟੀ ਦੇ ਪਿੰਨੇ (ਸਰੀਰ) ਵਿਚ ਤੈਨੂੰ ਮਨੁੱਖ ਪਦਵੀ ਦਾ ਪਦ (ਮਾਣ) ਨਹੀਂ ਸੀ।

੪. ਨ ਹੋਣਾ, ਅਭਾਵ। ਦਿਨੇ ਰਾਤੀ ਇਕ ਹਰੀ ਦਾ ਧਿਆਨ ਸੀ ਤੇ ਅਗਿਆਨ ਦਾ ਅਭਾਵ ਸੀ।

**ਸ੍ਰੀ ਗੁਰੂ ਗ੍ਰੰਥ ਸਾਹਿਬ ਦਰਪਣ, ਪ੍ਰੋ਼ਫ਼ੈਸਰ ਸਾਹਿਬ ਸਿੰਘ ਜੀ, ਪੋਥੀ ਪਹਿਲਾ, ਪੰਨਾ ਪ੯੬**

ਹੇ ਮਨੁੱਖ! ਜਦੋਂ ਤੂੰ ਮਾਂ ਦੇ ਪੇਟ ਵਿਚ ਸੈਂ, ਤਦੋਂ ਤੇਰੀ ਸੁਰਤਿ ਉੱਚੇ (ਪ੍ਰਭੂ ਦੇ) ਧਿਆਨ ਵਿਚ ਜੁੜੀ ਰਹਿੰਦੀ ਸੀ; (ਤੈਨੂੰ ਤਦੋਂ) ਸਰੀਰ ਦੀ ਹੋਂਦ ਦਾ ਅਹੰਕਾਰ ਨਹੀਂ ਸੀ, ਦਿਨੇ ਰਾਤ ਇਕ ਪ੍ਰਭੂ ਨੂੰ (ਸਿਮਰਦਾ ਸੈਂ), (ਤੇਰੇ ਅੰਦਰ) ਅਗਿਆਨ ਦੀ ਅਣਹੋਂਦ ਸੀ।

**ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਤੁਲਨਾਤਮਿਕ ਅਧਿਐਨ, ਟੀਕਾਕਾਰ ਗਿ. ਹਰਿਬੰਸ ਸਿੰਘ, ਭਾਗ ਪਹਿਲਾ, ਪੰਨਾ ੭੦੩**

ਹੇ ਮਨੁੱਖ! (ਤੂੰ ਮਾਂ ਦੇ) ਗਰਭ ਵਿਚ ਉਲਟਾ ਟੰਗਿਆ ਪਿਆ ਸੀ (ਓਦੋਂ ਤੇਰਾ) ਧਿਆਨ ਉੱਪਰ (ਭਾਵ ਪਰਮਾਤਮਾ ਵਲ ਲਗਾ ਹੋਇਆ ਸੀ)। (ਓਦੋਂ ਤੈਨੂੰ) ਮਿੱਟੀ ਦੇ ਸਰੀਰ (ਵਿਚ ਹੁੰਦੇ ਹੋਏ ਇਸ ਸਰੀਰ ਦੀ) ਪਦਵੀ ਦਾ ਮਾਣ ਨਹੀਂ ਸੀ (ਕਿਉਂਕਿ ਤੂੰ) ਦਿਨ ਰਾਤ (ਲਗਾਤਾਰ) ਇੱਕੋ ਇੱਕ (ੴ ਜਪਦਾ ਸੀ), ਅਗਿਆਨਤਾ ਦਾ ਅਭਾਵ ਸੀ।

**ਸਟੀਕ ਸ੍ਰੀ ਗੁਰੂ ਗ੍ਰੰਥ ਸਾਹਿਬ, ਪੰਡਿਤ ਨਰੈਣ ਸਿੰਘ ਜੀ ਗਿਆਨੀ (ਲਾਹੌਰ ਮੁਜੰਗਾਂ ਵਾਲੇ), ਪੰਨਾ ੨੨੯**

ਹੇ ਬੰਦੇ! ਜਦ (ਤੂੰ ਮਾਂ ਦੇ) ਪੇਟ ਵਿਚ {ਉਰਧ} ਮੂੰਧੇ ਮੂੰਹ ਕੁੰਡਲ (ਪਾ ਕੇ ਲਟਕਿਆ) {ਅਛਤ} ਹੁੰਦਾ ਸੈਂ, (ਉਦੋਂ ਤੇਰੀ) ਲਿਵ (ਵਾਹਿਗੁਰੂ ਦੇ) ਧਿਆਨ ਵਿਚ ਲੱਗੀ ਹੁੰਦੀ ਸੀ।

(ਓਦੋਂ ਤੈਨੂੰ ਇਸ) ਮਿੱਟੀ ਦੇ ਪਿੰਡ (ਸਰੀਰ ਦੀ ਪਦਵੀ ਦਾ {ਮਦ} ਹੰਕਾਰ ਨਹੀਂ ਸੀ ਅਤੇ ਰਾਤ ਦਿਨ ਇਕ ਅਗਿਆਨ ਦਾ ਨਾਗਾ (ਰਹਿੰਦਾ ਸੀ, ਅਰਥਾਤ ਇਕ ਸਾਰ ਗਿਆਨ ਰਹਿੰਦਾ ਸੀ)।

**ਸ. ਮਨਮੋਹਨ ਸਿੰਘ, ਇੰਗਲਿਸ਼ ਟਰਾਂਸਲੇਸ਼ਨ, ਵਾਲੀਅਮ ਪਹਿਲੀ, ਪੰਨਾ ੩੧੧**

ਹੇ ਇਨਸਾਨ ! ਜਦ ਤੂੰ ਪੇਟ ਦੇ ਵਲ ਅੰਦਰ ਸੈਂ, ਤੂੰ ਸਿਰ ਦੇ ਭਾਰ ਖੜਾ ਹੋ ਕੇ ਸਾਹਿਬ ਦਾ ਸਿਮਰਨ ਕਰਦਾ ਅਤੇ ਉਸ ਉਤੇ ਆਪਣੀ ਬਿਰਤੀ ਜੋੜਦਾ ਸੈਂ।

ਤੇਰੇ ਵਿਚ ਤੇਰੀ ਨਾਸਵੰਤ ਦੇਹਿ ਦੇ ਰੁਤਬੇ ਦਾ ਗਰੂਰ ਨਹੀਂ ਸੀ ਅਤੇ ਬੇ-ਸਮਝੀ ਤੋਂ ਮੁਕੰਮਲ ਸੱਖਣਾ ਹੋਣ ਕਰਕੇ ਤੂੰ ਦਿਨ ਰੈਣ ਇਕ ਹਰੀ ਦਾ ਅਰਾਧਨ ਕਰਦਾ ਸੀ।

**ਭਗਤ ਬਾਣੀ ਮਰਮ ਬੋਧਨੀ, ਸੰਤ ਸੰਪੂਰਨ ਸਿੰਘ, ਪੰਨਾ ੧੩**

"ਰੇ ਨਰ"- ਓਇ ਬੰਦਿਆ! "ਗਰਭ ਕੁੰਡਲ" ਕੁੰਡਲਕਾਰ (ਕੁੰਡਲ ਦੇ ਸਮਾਨ ਲਪੇਟ ਵਿਚ ਲੈਣ ਵਾਲੇ) ਗਰਭ ਆਸ਼ਜ ਵਿਚ, "ਜਬ ਆਛਤ" - ਜਦ (ਤੂੰ) ਹੈਗਾ ਸੈਂ, "ਉਰਧ ਧਿਆਨ ਲਿਵ ਲਾਗਾ" (ਤੇਰੀ) ਲਿਵ ਦਾ ਧਿਆਨ ਦੀ ਉੱਪਰ (ਪਰਮਾਤਮਾ) ਵੱਲ ਲੱਗਾ ਰਹਿੰਦਾ ਸੀ- ਵਾ ਉਰਧ (ਊਂਧੇ ਪਾਸੇ) ਵੱਲ ਧਿਆਨ ਦੀ (ਤੇਰੀ) ਲਿਵ ਲੱਗੀ ਹੋਈ ਸੀ- ਅਰਥਾਤ ਤੂੰ ਗਰਭ ਕੁੰਟੋਂ ਬਾਹਰ ਔਣ ਖਾਤਮ ਊਂਧੇ ਮੂੰਹ ਸਿਰ ਥਲੇ ਲੱਤਾਂ ਉਤਾਹਾਂ ਟਿਕਿਆ ਹੋਇਆ ਸੀ।

"ਮਿਰਤਕ ਪਿੰਡ ਪਦ" - (ਤਦੋਂ) ਮਿੱਟੀ ਦੇ ਭੇਲੇ ਸਮਾਨ (ਤੇਰਾ) ਪਦ ਦਰਜਾ ਸੀ। "ਮਦ ਨਾ" (ਕੋਈ ਕਿਸੇ ਭਾਂਤ ਦਾ) ਮਾਨ ਨਹੀਂ ਸੀ (ਤੇਰੇ ਅੰਦਰ) ਅਤੇ "ਅਹਿਨਿਸਿ" ਰਾਤ ਦਿਨ "ਏਕੁ ਅਗਿਆਨ" ਇਕ ਮਾਤ੍ਰ ਅਗਿਆਨ (ਬੇ

ਸਮਝੀ–ਜੜ੍ਹਤਾ) ਕਾਰਨ, "ਸੁਨਾਗਾ" ਸੁੰਨ+ਆਗਾ– ਅੰਗ ਸੁੰਨ (ਸਨ ਤੇਰੇ) ਭਾਵ ਸਾਰਾ ਸਰੀਰ ਤੇਰਾ ਜਕੜਿਆ ਹੋਇਆ ਸੀ, ਜਾਂ ਇਉਂ ਕਹੋ:– (ਆਗਾ ਸੁੰਨ– ਅਤਜੰਤ ਜੜਤਾ ਵਾਪਰੀ ਹੋਈ ਸੀ ਤੇਰੇ ਉਤੇ)। "ਦੁੱਖ" ਔਖਜਾਈ ਨਾਲ ਸਹੇ ਜਾਣ ਦਿਹਾੜਿਆ ਨੂੰ, "ਸੰਮਲੁ" – ਸੰਭਾਲ (ਚੇਤੇ) ਕਰ (ਕਿ ਕਿਸ ਵਿਕ੍ਰਾਲ ਦਸ਼ਾ ਵਿਚ ਸੈਂ, ਉੱਥੇ ਕੀਕੂੰ ਸਿਰਜਨਹਾਰ ਨੂੰ ਚਿਤਾਰਦਾ ਹਾੜੇ ਕਢ ਰਿਹਾ ਸੈਂ)।

**ਅਥ ਟੀਕਾ ਸ੍ਰੀ ਰਾਗੁ, ਕ੍ਰਿਤ ਪੰਡਿਤ ਤਾਰਾ ਸਿੰਘ ਜੀ ਨਰੋਤਮ, ਪੰਨਾ ੪੫੩**

ਰੇ ਨੀਚ ਸੰਬੋਧਨ ਹੈ। ਯਾਂਤੇ ਪਰਮੇਸ਼੍ਵਰ ਕਾ ਸਿਮਰਨ ਨਾ ਕਰਨੇ ਵਾਲੇ ਹੇ ਕੀਚ ਪੁਰਖ॥ ਤੂੰ ਕੁੰਡਲ ਕੀ ਤਰ੍ਹਾਂ ਸਭ ਓਰ ਤੇ ਬਲਨੇ ਵਾਲੇ ਮਾਤਾ ਕੇ ਗਰਭ ਰੂਪ ਕੁੰਡਲ ਮੈ॥ ਜਬ ਆਛਤ ਨਾਮ ਥਾ॥ ਤਬ ਤੇਰਾ ਸਰਬ ਸੇ ਉਰਧ ਨਾਮ ਊਪਰ ਜੋ ਪਰਮਾਤਮਾ ਹੈ॥ ਤਾਂਕੇ ਧਿਆਨ ਮੇ ਲਿਵ ਲਾਗਾ ਨਾਮ ਏਕ ਰਸ ਬ੍ਰਿਤੀ ਲਗ ਰਹੀ ਥੀ॥ ਭਾਵ ਉਸ ਸਮੇਂ ਤੂੰ ਐਸਾ ਚਿੰਤਨ ਕਰਤਾ ਥਾ॥ ਜੋ ਹੇ ਪਰਮਾਤਮਾ ਤੇਰੇ ਧਯਾਨ ਬਿਨਾ ਮੇਰੀ ਬ੍ਰਿਤੀ ਔਰ ਕਾਹੂੰ ਵਸਤੁ ਮੈ ਨਾ ਲਗੇ ਯਾਗੀ ਤੇ ਉਸ ਸਮੇਂ ਮਿਰਤਕ ਪਿੰਡ ਨਾਮ ਇਸ ਮੱਟੀ ਕੇ ਪਿੰਡ ਰੂਪ ਸਰੀਰ ਕੇ ਸਨੇਹ ਕੋ ਛੋਡ ਕੇ॥ ਏਕ ਪਰਮੇਸ਼੍ਵਰ ਕੇ ਪਦ ਨਾਮ ਚਰਨੋਂ ਮੇ॥ ਮਦਨਾ ਨਾਮ ਰਖਵਾਨ॥ ਭਾਵ ਤੂੰ ਪ੍ਰਸੰਨਤਾ ਵਾਲਾ ਥਾ। ਕਿੰਤੂ ਅਹਿਨਿਸਿ, ਰਾਤ ਦਿਨੇ ਏਕ ਕਾ ਅਰਾਧਨ ਕਰਤਾ ਥਾ॥ ਔ ਅਗਿਆਨ ਨਾਮ ਪ੍ਰਮਾਦਕਾ ਊਹਾਂ ਤੇਰੇ ਕੋ ਸੁਨਾਗਾ– ਨਾਮ ਅੱਛੀ ਤਰਾਂ ਅਭਾਵ ਥਾ॥ ਭਾਵ ਯਹ ਇਸ ਪਾਂਚ ਭੌਤਕ ਸਰੀਰ ਕਾ ਮਦ ਛੋਡ ਕਰ ਤੂੰ ਪ੍ਰਮਾਦ ਰਹਿਤ ਹੂਯਾ॥ ਰਾਤ ਦਿਨੇ ਏਕ ਪਰਮੇਸ਼੍ਵਰ ਕੋ ਯਾਦ ਕਰਤਾ ਥਾ॥

**ਸ਼੍ਰੋਮਣੀ ਦਮਦਮੀ ਸਟੀਕ, ਗਿਆਨੀ ਹਰਨਾਮ ਸਿੰਘ ਜੀ ਖਾਲਸਾ ਭਿੰਡਰਾਂ ਵਾਲੇ, ਦਮਦਮੀ ਟਕਸਾਲ ਜਥਾ ਭਿੰਡਰਾਂ ਮਹਿਤਾ, ਪੋਥੀ ਦੂਸਰੀ, ਪੰਨਾ ੬੯੪**

ਹੇ ਭਾਈ! ਜਦੋਂ ਮਾਤਾ ਦੇ ਗਰਭ ਵਿਚ ਜਠਰਾ ਅਗਨੀ ਦੇ ਕੁੰਡਲ ਵਿਚ (ਆਛਤ) ਹੁੰਦਾ ਸੀ। ਭਾਵ ਉਦਾਲੇ ਜਠਰਾ ਅਗਨੀ ਦਾ ਕੁੰਡਲ ਸੀ। ਉਸ ਵੇਲੇ (ਉਰਧ) ਪੁੱਠਾ ਲਟਕਦਾ ਹੋਇਆ ਪਰਮੇਸ਼ਰ ਦੇ ਧਿਆਨ ਵਿਚ ਬਿਰਤੀ ਲੱਗੀ ਹੋਈ ਸੀ।

ਉਸ ਵੇਲੇ ਪਰਮੇਸ਼ਰ ਦੇ (ਪਦ) ਚਰਨਾਂ ਵਿਚ (ਮਦਨਾ) ਮਸਤ ਹੋ ਕਰਕੇ (ਅਹਿਨਿਸਿ) ਰਾਤ ਦਿਨ ਲੱਗਾ ਹੋਇਆ ਸੀ। ਹੇ ਜੀਵ! ਤੈਨੂੰ (ਮ੍ਰਿਤਕ) ਮਿੱਟੀ ਦੇ (ਪਿੰਡਿ) ਪੇੜੇ ਸਰੀਰ ਦਾ ਚੇਤਾ ਹੀ ਨਹੀਂ ਸੀ। ਵਾ: ਮਿੱਟੀ ਦੇ ਪੇੜੇ ਸਰੀਰ ਦੀ (ਪਦ) ਪਦਵੀ ਦਾ (ਮਦ ਦਾ) ਮਾਣ ਨਾ ਕਰ। (ਪਦ ਮਦਨਾ ਅਹਿਨਿਸਿ) ਰਾਤ ਦਿਨ ਪਰਮੇਸ਼ਰ ਦੇ ਚਰਨਾਂ ਵਿਚ ਮਸਤ ਰਹਿਣਾ ਕਰ। ਉਸ ਵਕਤ ਗਰਭ ਵਿਚ ਇੱਕੋ ਅਗਿਆਨ ਦੀ ਅਭਾਨਾ ਪਾਦ ਸੱਤਾ ਸੀ। ਇਉਂ ਸਮਝਦਾ ਸੀ ਕਿ ਪਰਮੇਸ਼ਰ ਹੈ ਤਾਂ ਸਹੀ, ਪਰ ਦਿਸਦਾ ਨਹੀਂ ਹੈ ਜੋ ਮੇਰੀ ਏਥੇ ਮਾਤਾ ਦੇ ਗਰਭ ਵਿਚ ਰੱਖਿਆ ਕਰਦਾ

ਹੈ। ਇਹ ਅਗਿਆਨ ਦੀ ਅਭਾਨਾਪਾਦ ਸ਼ਕਤੀ ਹੈ ਸੱਤਾ ਹੈ ਅਤੇ (ਸੁ) ਸੱਤ੍ਰਾਪਾਦ ਦੂਜੀ ਅਗਿਆਨ ਦੀ ਸੱਤਾ ਵਲੋਂ ਤੇਰੇ ਅੰਦਰ ਨਾਗਾ ਪਿਆ ਹੋਇਆ ਸੀ। ਭਾਵ ਉਸ ਵੇਲੇ ਤੇਰੇ ਅੰਦਰ ਅਗਿਆਨ ਦੀ ਸੱਤ੍ਰਾਪਦ ਸ਼ਕਤੀ ਨਹੀਂ ਸੀ। ਜੋ ਕਹਿਣਾ ਹੈ ਕਿ ਪਰਮੇਸ਼ਰ ਨਹੀਂ ਹੈ। ਇਹ ਅਗਿਆਨ ਸੱਤ੍ਰਾਪਦ ਸ਼ਕਤੀ ਹੈ, ਸੱਤਾ ਹੈ। ਵਾ: ਉਸ ਵੇਲੇ ਇਕੋ ਅਗਿਆਨ ਦੀ ਅਭਾਨਾਪਦ ਸੱਤਾ ਸੀ। (ਨਾਗਾ) ਨਾਗ-ਸੱਪ ਦੀ ਤਰ੍ਹਾਂ ਇੱਕੋ ਅਗਿਆਨ ਦੀ ਅੰਸ਼ ਦਾ ਲਪੇਟਿਆ ਹੋਇਆ ਸੀ। ਵਾ: ਇਕ ਅਗਿਆਨ ਦੇ ਦੇ ਸਹਿਤ (ਨਾਗਾ) ਨੰਗਾ ਸੀ ਮਾਂ ਦੇ ਗਰਭ ਵਿਚ।

**ਵਿਸ਼ੇਸ਼ ਨੋਟ:** ਟੀਕਾਕਾਰ ਵਿਦਵਾਨਾਂ ਨੇ ਮਦਨਾ ਪਦ ਨੂੰ ਵੱਖਰਾ ਕਰਕੇ ਇਕ ਝਮੇਲਾ ਪਾ ਦਿੱਤਾ ਹੈ ਕੁਝ ਵਿਦਵਾਨਾਂ ਨੇ ਇਕੱਠਾ ਕੀਤਾ ਹੈ ਤੇ ਕਈਆਂ ਨੇ ਵੱਖਰਾ। ਗੁਰਬਾਣੀ ਸੰਗੀਤ ਕਲਾ ਦੀ ਵੀ ਅਗਵਾਈ ਕਰਦੀ ਹੈ। ਉਪਰੋਕਤ ਦੋ ਤੁਕਾਂ ਦਾ ਪਾਠ ਇਸ ਤਰ੍ਹਾਂ ਹੈ: **ਰੇ ਨਰ ਗਰਭ ਕੁੰਡਲ ਜਬ ਆਛਤ, ਉਰਧ ਧਿਆਨ ਲਿਵ ਲਾਗਾ ॥ ਮਿਰਤਕ ਪਿੰਡਿ ਪਦ ਮਦਨਾ ਅਹਿਨਿਸਿ, ਏਕੁ ਅਗਿਆਨੁ ਸੁ ਨਾਗਾ ॥ (ਪੰਨਾ ੯੩)** ਪਹਿਲੀ ਤੇ ਦੂਸਰੀ ਤੁਕ ਵਿਚ ੧੭+੧੩ = ੩੦, ੧੭+੧੩ = ੩੦ ਮਾਤ੍ਰਾ ਹਨ। ਅਗਰ ਅਸੀਂ 'ਮਦ ਨਾ' ਤੇ ਵਿਸਰਾਮ ਲਾਈਏ ਤਾਂ ਮਾਤ੍ਰਾ 'ਚ ਦਾ ਭਾਰ ਬਰਾਬਰ ਨਹੀਂ ਹੋਵੇਗਾ।

ਇਸ ਤੁਕ ਵਿਚ ਆਇਆ ਪਦ 'ਮਿਰਤਕ' ਜਿਸ ਦਾ ਅਰਥ ਹੈ ਮਿੱਟੀ ਤੇ ਮਿੱਟੀ ਤੋਂ ਹੀ ਸਰੀਰ ਦੀ ਬਣਤਰ ਬਣੀ ਹੈ। ਮਾਟੀ ਕੋ ਪੁਤਰਾ ਕੈਸੇ ਨਚਤੁ ਹੈ ॥ (ਪੰਨਾ ੪੮੭), ਮਾਟੀ ਤੇ ਜਿਨਿ ਸਾਜਿਆ ਕਰਿ ਦੁਰਲਭ ਦੇਹ ॥ (ਪੰਨਾ ੮੧੨), ਕਬੀਰ ਮਾਟੀ ਕੇ ਹਮ ਪੂਤਰੇ ਮਾਨਸੁ ਰਾਖਿਓ ਨਾਉ ॥ (ਪੰਨਾ ੧੩੬੭)। ਇਸ ਤੋਂ ਇਲਾਵਾ ਪਾਵਨ ਗੁਰਬਾਣੀ ਵਿਚ 'ਮਿਰਤਕ' ਪਦ ਮੁਰਦੇ ਦੇ ਅਰਥ ਵਿਚ ਮਿਲਦਾ ਹੈ। 'ਮਿਰਤਕ ਪਿੰਡਿ' ਵਿਚ ਪਿੰਡਿ ਵਿਚ ਡੱਡੇ ਦੀ ਸਿਹਾਰੀ ਅਧਿਕਰਨ ਕਾਰਕ ਦਾ ਚਿੰਨ੍ਹ ਹੈ ਭਾਵ ਹੈ ਮਿੱਟੀ ਤੋਂ ਬਣੇ ਹੋਏ ਸਰੀਰ ਵਿਚ ਤੂੰ ਅਹਿਨਿਸਿ= ਦਿਨ ਰਾਤ ਭਾਵ ਇਕ ਰਸ ਪਦ= ਪ੍ਰਭੂ ਚਰਨਾਂ ਵਿਚ ਮਦਨਾ= ਮਸਤ ਸੀ। 'ਇਕੁ' (ਕਰਮ ਕਾਰਕ ਇਕ ਵਚਨ) = ਇੱਕ ਪ੍ਰਭੂ ਨੂੰ ਸਿਮਰਦਾ ਭਾਵ ਯਾਦ ਕਰਦਾ ਸੀ। ਅਗਿਆਨ ਦਾ ਸੁ= ਭਲੀ ਪ੍ਰਕਾਰ ਅਭਾਵ ਸੀ ਭਾਵ ਗਿਆਨ ਦਾ ਪੂਰਨ ਤੌਰ 'ਤੇ ਪ੍ਰਕਾਸ਼ ਸੀ।

ਪਿੰਡਿ- ਸਰੀਰ ਵਿਚ

ਕਰਣ ਕਾਰਕ

ਪਿੰਡਿ ਮੂਐ ਜੀਉ ਕਿਹ ਘਰਿ ਜਾਤਾ ॥ (ਪੰਨਾ ੩੨੭)

ਅਧਿਕਰਨ ਕਾਰਕ

ਸੋ ਬ੍ਰਹਮੰਡਿ ਪਿੰਡਿ ਸੋ ਜਾਨੁ ॥ (ਪੰਨਾ ੧੧੬੨)

**ਚਲਦਾ...**

*ਸਤੰਬਰ, ੨੦੧੪ ਦਾ ਬਾਕੀ:*

# ਗੁਰੂ ਨਾਨਕ ਬਾਣੀ 'ਪਟੀ ਲਿਖੀ': ਅਰਥ-ਪ੍ਰਬੋਧ

*-ਡਾ. ਚਮਕੌਰ ਸਿੰਘ**

*ਪਪੈ ਪਾਤਿਸਾਹੁ ਪਰਮੇਸਰੁ ਵੇਖਣ ਕਉ ਪਰਪੰਚੁ ਕੀਆ ॥*
*ਦੇਖੈ ਬੂਝੈ ਸਭੁ ਕਿਛੁ ਜਾਣੈ ਅੰਤਰਿ ਬਾਹਰਿ ਰਵਿ ਰਹਿਆ ॥੨੪॥ (ਪੰਨਾ ੪੩੩)*

**ਪ = 'ਪਪਾ' ਅੱਖਰ ਦਾ ਸਬਕ:**

ਪਰਮੇਸ਼ਰ ਪਾਤਸ਼ਾਹ ਨੇ ਸਾਡੀ ਦੇਖਭਾਲ/ਪਰਵਰਿਸ਼ ਲਈ ਬ੍ਰਹਿਮੰਡੀ ਪਸਾਰਾ ਰਚਿਆ ਹੈ। ਉਹ ਪ੍ਰਭੂ-ਪਰਮੇਸ਼ਰ ਸਾਡੇ ਅੰਦਰ-ਬਾਹਰ, ਹਰ ਜਗ੍ਹਾ ਵਸ ਰਿਹਾ ਹੈ। ਇਸ ਲਈ ਉਹ ਸਭ ਕੁਝ ਜਾਣਦਾ ਹੈ; (ਸਾਡੀਆਂ ਜ਼ਰੂਰਤਾਂ ਨੂੰ) ਸਮਝਦਾ ਹੈ ਅਤੇ ਸਾਡੀ ਦੇਖਭਾਲ/ਪਰਵਰਿਸ਼ ਕਰਦਾ ਹੈ।੨੪।

*ਫਫੈ ਫਾਹੀ ਸਭੁ ਜਗੁ ਫਾਸਾ ਜਮ ਕੈ ਸੰਗਲਿ ਬੰਧਿ ਲਇਆ ॥*
*ਗੁਰ ਪਰਸਾਦੀ ਸੇ ਨਰ ਉਬਰੇ ਜਿ ਹਰਿ ਸਰਣਾਗਤਿ ਭਜਿ ਪਇਆ ॥੨੫॥*
*(ਪੰਨਾ ੪੩੩)*

**ਫ = 'ਫਫਾ' ਅੱਖਰ ਦਾ ਸਬਕ:**

ਸਾਰਾ ਮਾਨਵ-ਜਗਤ ਮੋਹ-ਮਾਇਆ (ਵਿਸ਼ੇ-ਵਿਕਾਰਾਂ) ਦੇ ਬੰਧਨਾਂ ਦੀ ਗ੍ਰਿਫਤ ਵਿਚ ਹੈ ਅਤੇ ਮੌਤ ਦੇ ਡਰ ਦੀਆਂ ਜ਼ੰਜੀਰਾਂ ਨੇ ਇਸ ਨੂੰ ਨਿਯੰਤਰਿਤ (ਅਨੁਸ਼ਾਸਿਤ) ਕਰ ਰੱਖਿਆ ਹੈ।

ਗੁਰੂ ਦੀ ਰਹਿਮਤ/ਰਹਿਨੁਮਾਈ ਸਦਕਾ ਜਿਹੜੇ ਇਨਸਾਨ ਉੱਦਮ ਕਰਕੇ ਹਰੀ-ਪ੍ਰਭੂ ਦੀ ਸ਼ਰਨ ਵਿਚ ਜਾ ਪਏ, ਉਹ ਵਿਕਾਰਾਂ ਤੋਂ ਬਚ ਗਏ। ਅਰਥਾਤ ਜਿਨ੍ਹਾਂ ਬਿਨਾਂ ਆਲਸ ਆਪਣੇ ਜੀਵਨ ਨੂੰ ਸੱਚ ਲਈ ਸਮਰਪਿਤ ਕਰ ਦਿੱਤਾ, ਉਹ ਵਿਸ਼ੇ-ਵਿਕਾਰਾਂ ਦੀ ਗ੍ਰਿਫਤ ਅਤੇ ਮੌਤ ਦੇ ਡਰ ਤੋਂ ਮੁਕਤ ਹੋ ਗਏ।੨੫।

*ਬਬੈ ਬਾਜੀ ਖੇਲਣ ਲਾਗਾ ਚਉਪੜਿ ਕੀਤੇ ਚਾਰਿ ਜੁਗਾ ॥*
*ਜੀਅ ਜੰਤ ਸਭ ਸਾਰੀ ਕੀਤੇ ਪਾਸਾ ਢਾਲਣਿ ਆਪਿ ਲਗਾ ॥੨੬॥ (ਪੰਨਾ ੪੩੩)*

**ਬ = 'ਬਬਾ' ਅੱਖਰ ਦਾ ਸਬਕ:**

ਪ੍ਰਭੂ ਚਾਰ ਜੁਗਾਂ (ਕਾਲ-ਖੰਡਾਂ) ਨੂੰ ਚੌਪੜ/ਚੌਸਰ ਦੇ ਚਾਰ ਪੱਲੇ ਬਣਾ ਕੇ ਬ੍ਰਹਿਮੰਡੀ-ਵਿਕਾਸ ਦੀ ਖੇਡ ਖੇਡਣ ਲੱਗਾ ਹੋਇਆ ਹੈ।

ਉਸ ਨੇ ਸਭ ਜੀਵ-ਜੰਤ ਨਰਦਾਂ (ਗੋਟਾਂ) ਬਣਾਏ ਹੋਏ ਹਨ ਅਤੇ (ਵਿਕਾਸ ਦੀ ਖੇਡ ਖੇਡਣ ਲਈ ਜੀਵਨ-ਮੌਤ ਰੂਪੀ) ਪਾਸਿਆਂ (Dices) ਨੂੰ ਖੁਦ ਹੀ ਸੁੱਟਣ ਲੱਗਾ ਹੋਇਆ ਹੈ।੨੬।

**ਅਸਿਸਟੈਂਟ ਡਇਰੈਕਟਰ, ਸਿੱਖ ਸਰੋਤ ਇਤਿਹਾਸਕ ਗ੍ਰੰਥ ਸੰਪਾਦਨਾ ਪ੍ਰੋਜੈਕਟ, ਟੌਹੜਾ ਇੰਸਟੀਚਿਊਟ,ਬਹਾਦਰਗੜ੍ਹ (ਪਟਿਆਲਾ ) ਮੋ: +੯੧੯੭੨੭੦-੭੭੭੨੫*

*ਭਭੈ ਭਾਲਹਿ ਸੇ ਫਲੁ ਪਾਵਹਿ ਗੁਰ ਪਰਸਾਦੀ ਜਿਨ੍ ਕਉ ਭਉ ਪਇਆ ॥*
*ਮਨਮੁਖ ਫਿਰਹਿ ਨ ਚੇਤਹਿ ਮੂੜੇ ਲਖ ਚਉਰਾਸੀਹ ਫੇਰੁ ਪਇਆ ॥੨੭॥*

*(ਪੰਨਾ ੪੩੪)*

**ਭ = 'ਭਭਾ' ਅੱਖਰ ਦਾ ਸਬਕ:**

ਗੁਰੂ ਦੀ ਰਹਿਮਤ/ਰਹਿਨੁਮਾਈ ਸਦਕਾ ਜਿਨ੍ਹਾਂ ਨੂੰ ਸੱਚ ਦੇ ਰਾਹ ਤੋਂ ਭਟਕ ਜਾਣ ਦਾ ਖ਼ਤਰਾ ਸਮਝ ਪੈ ਜਾਂਦਾ ਹੈ, ਉਹ ਸੱਚ ਦੀ ਤਲਾਸ਼ ਵਿਚ ਰਹਿੰਦੇ ਹਨ ਅਤੇ ਸਚਿਆਰਤਾ/ਸਵੈ-ਸ਼ੁੱਧਤਾ ਰੂਪ ਮੁਕਤੀ-ਫਲ ਨੂੰ ਪ੍ਰਾਪਤ ਕਰ ਲੈਂਦੇ ਹਨ।

ਜਦਕਿ ਅਗਿਆਨੀ ਲੋਕ ਸੱਚ ਨੂੰ ਚੇਤੇ ਨਹੀਂ ਰੱਖਦੇ, ਉਹ ਮਨ ਦੀ ਮੱਤ ਦੇ ਪਿਛਲੱਗ ਹੋ ਕੇ ਭਟਕਦੇ ਰਹਿੰਦੇ ਹਨ ਅਤੇ ਉਨ੍ਹਾਂ ਨੂੰ ਚੌਰਾਸੀ ਲੱਖ ਜੂਨੀਆਂ ਦੇ ਵਿਕਾਸ-ਚੱਕਰ (ਆਵਾਗਵਨ) ਵਿੱਚੋਂ ਮੁੜ ਗੁਜ਼ਰਨਾ ਪੈਂਦਾ ਹੈ।੨੭।

ਅਰਥਾਤ ਇਨਸਾਨੀਅਤ ਤੋਂ ਨੀਵੀਂ ਪੱਧਰ ਦਾ ਗ਼ੈਰਮਾਨਵੀ ਜੀਵਨ ਭੋਗਣ ਕਾਰਨ ਜੀਵਾਂ ਨੂੰ ਜੀਵਨ ਦੇ ਸਿਖਰੀ ਅਨੁਭਵ ਲਈ ਵਿਕਾਸ ਦੇ ਸਫਰ ਦੀ ਸ਼ੁਰੂਆਤ ਨਵੇਂ ਸਿਰਿਓਂ ਕਰਨੀ ਪੈਂਦੀ ਹੈ।

*ਮੰਮੈ ਮੋਹੁ ਮਰਣੁ ਮਧੁਸੂਦਨੁ ਮਰਣੁ ਭਇਆ ਤਬ ਚੇਤਵਿਆ ॥*
*ਕਾਇਆ ਭੀਤਰਿ ਅਵਰੋ ਪੜਿਆ ਮੰਮਾ ਅਖਰੁ ਵੀਸਰਿਆ ॥੨੮॥*

*(ਪੰਨਾ ੪੩੪)*

**ਮ = 'ਮੰਮਾ' ਅੱਖਰ ਦਾ ਸਬਕ:**

ਮੋਹ (ਸਵੈ-ਅਗਿਆਨਤਾ), ਮੌਤ ਅਤੇ ਮਧੁਸੂਦਨ (ਸੱਚ-ਪ੍ਰਭੂ) ਦੀ ਅਸਲੀਅਤ ਬਾਰੇ ਮਨੁੱਖ ਤਦ ਚੇਤੰਨ ਹੋਇਆ, ਜਦ ਜੀਵਨ ਖਤਮ ਹੋ ਗਿਆ।

ਸਰੀਰ ਵਿਚ ਰਹਿੰਦਿਆਂ ਮਨੁੱਖ ਸੱਚ ਤੋਂ ਵਿਜੋਗੀ ਹੋਰ ਪੜ੍ਹਾਈ ਹੀ ਪੜ੍ਹਦਾ (ਸਿੱਖਦਾ) ਰਿਹਾ ਅਤੇ ਉਸ ਨੂੰ 'ਮ' ਅੱਖਰ (ਮੋਹ, ਮੌਤ ਅਤੇ ਮਧੁਸੂਦਨ ਦੀ ਅਸਲੀਅਤ ਜਾਣਨ) ਦਾ ਸਬਕ ਵਿਸਰਿਆ ਰਿਹਾ।੨੮।

ਅਰਥਾਤ ਸੱਚ ਤੋਂ ਵਿਜੋਗੀ ਪੜ੍ਹਾਈ ਕਰਨ ਕਰਕੇ ਮਨੁੱਖ ਸਵੈ-ਅਗਿਆਨਤਾ ਅਧੀਨ ਆਪਣੇ ਜੀਵਨ ਵਿਚ ਮੌਤ ਤੇ ਸੱਚ ਨੂੰ ਯਾਦ ਰੱਖਣ ਅਤੇ ਉਸ ਦੇ ਮਹੱਤਵ ਨੂੰ ਸਮਝਣ ਤੋਂ ਵਾਂਝਾ ਰਹਿੰਦਾ ਹੈ।

*ਯਯੈ ਜਨਮੁ ਨ ਹੋਵੀ ਕਦ ਹੀ ਜੇ ਕਰਿ ਸਚੁ ਪਛਾਣੈ ॥*
*ਗੁਰਮੁਖਿ ਆਖੈ ਗੁਰਮੁਖਿ ਬੂਝੈ ਗੁਰਮੁਖਿ ਏਕੋ ਜਾਣੈ॥੨੯॥* *(ਪੰਨਾ ੪੩੪)*

**ਯ = 'ਯਯਾ' ਅੱਖਰ ਦਾ ਸਬਕ:**

ਜੇਕਰ ਮਨੁੱਖ, (ਆਪਣੇ ਅੰਤਰ-ਆਤਮੇ ਜੀਵਨ ਦੇ) ਸੱਚ ਨੂੰ ਪਛਾਣ ਲਵੇ ਤਾਂ ਉਸ ਦਾ ਕਦੇ ਵੀ (ਪੁਨਰ-)ਜਨਮ ਨਹੀਂ ਹੋਵੇਗਾ। ਅਰਥਾਤ ਉਸ ਨੂੰ ਜੀਵਨ ਦੇ ਸਿਖਰੀ ਅਨੁਭਵ ਲਈ ਵਾਰ ਵਾਰ ਵਿਕਾਸ-ਪ੍ਰਕਿਰਿਆ ਵਿੱਚੋਂ ਗੁਜ਼ਰਨ ਦੀ ਜ਼ਰੂਰਤ ਨਹੀਂ ਰਹੇਗੀ।

ਫਿਰ ਉਹ ਗੁਰੂ ਦੇ ਸਨਮੁਖ ਹੋ (ਗਿਆਨ-ਮਾਰਗ ਦਾ ਪਾਂਧੀ ਬਣ) ਕੇ ਸੱਚ

ਬੋਲੇਗਾ; ਗੁਰੂ ਦੇ ਸਨਮੁਖ ਹੋ ਕੇ ਸੱਚ ਨੂੰ ਹੀ ਤਲਾਸ਼ੇਗਾ ਅਤੇ ਗੁਰੂ ਦੇ ਸਨਮੁਖ ਹੋ ਕੇ ਕੇਵਲ ਸੱਚ ਨਾਲ ਹੀ ਜਾਣ-ਪਛਾਣ/ਵਾਹ-ਵਾਸਤਾ ਰਖੇਗਾ।੨੯।

*ਰਾਰੈ ਰਵਿ ਰਹਿਆ ਸਭ ਅੰਤਰਿ ਜੇਤੇ ਕੀਏ ਜੰਤਾ ॥*
*ਜੰਤ ਉਪਾਇ ਧੰਧੈ ਸਭ ਲਾਏ ਕਰਮੁ ਹੋਆ ਤਿਨ ਨਾਮੁ ਲਇਆ ॥੩੦॥*

*(ਪੰਨਾ ੪੩੪)*

**ਰ = 'ਰਾਰਾ' ਅੱਖਰ ਦਾ ਸਬਕ:**

ਰੱਬ ਨੇ ਜਿੰਨੇ ਜੀਵ-ਜੰਤੂ ਪੈਦਾ ਕੀਤੇ ਹਨ, ਉਹ ਸਭਨਾਂ ਦੇ ਅੰਦਰ ਵਸ/ਧੜਕ ਰਿਹਾ ਹੈ।

ਉਸ ਨੇ ਜੀਵ-ਜੰਤੂ ਪੈਦਾ ਕਰਕੇ ਸਭ ਆਪੋ-ਆਪਣੀ ਕਿਰਤਕਾਰ (ਰਿਜ਼ਕ) 'ਤੇ ਲਾ ਰੱਖੇ ਹਨ। ਜਿਨ੍ਹਾਂ ਪ੍ਰਾਣੀਆਂ ਉੱਪਰ ਉਸ ਦਾ ਰਹਿਮੋ-ਕਰਮ ਹੋ ਗਿਆ, ਉਨ੍ਹਾਂ ਨੇ ਉਸ ਦਾ ਨਾਮ (ਸੱਚ) ਆਪਣੀ ਸਿਮਰਤੀ ਵਿਚ ਵਸਾ ਲਿਆ ਹੈ।੩੦।

*ਲਲੈ ਲਾਇ ਧੰਧੈ ਜਿਨਿ ਛੋਡੀ ਮੀਠਾ ਮਾਇਆ ਮੋਹੁ ਕੀਆ ॥*
*ਖਾਣਾ ਪੀਣਾ ਸਮ ਕਰਿ ਸਹਣਾ ਭਾਣੈ ਤਾ ਕੈ ਹੁਕਮੁ ਪਇਆ* **॥੩੧॥**

*(ਪੰਨਾ ੪੩੪)*

**ਲ = 'ਲਲਾ' ਅੱਖਰ ਦਾ ਸਬਕ:**

ਜਿਸ ਪ੍ਰਭੂ ਨੇ ਕਾਇਨਾਤ ਦੀ ਹਰ ਰਚਨਾ ਵੱਖੋ-ਵੱਖਰੇ ਕਾਰ-ਵਿਹਾਰਾਂ 'ਤੇ ਲਗਾ ਰੱਖੀ ਹੈ ਅਤੇ ਮਾਇਆ (ਮੇਰ-ਮਮਤਾ) ਦਾ ਮਿੱਠਾ ਮੋਹ-ਪਸਾਰਾ ਰਚ ਰੱਖਿਆ ਹੈ;

ਖਾਣਾ, ਪੀਣਾ (ਸਭ ਸੁੱਖ-ਸਹੂਲਤਾਂ ਮਾਣਨਾ) ਅਤੇ ਦੁੱਖ-ਸੁੱਖ ਨੂੰ ਭਲਾ ਕਰ ਕੇ ਮੰਨਣਾ ਜਾਂ ਹੱਸ ਕੇ ਬਰਦਾਸ਼ਤ ਕਰਨਾ, ਇਹ ਸਭ ਉਸ ਦੀ ਰਜ਼ਾ ਵਿਚ ਬ੍ਰਹਿਮੰਡੀ-ਵਿਧਾਨ ਅਨੁਸਾਰ ਹਾਸਲ ਹੋਇਆ ਹੈ।੩੧।

*ਵਵੈ ਵਾਸੁਦੇਉ ਪਰਮੇਸਰੁ ਵੇਖਣ ਕਉ ਜਿਨਿ ਵੇਸੁ ਕੀਆ ॥*
*ਵੇਖੈ ਚਾਖੈ ਸਭੁ ਕਿਛੁ ਜਾਣੈ ਅੰਤਰਿ ਬਾਹਰਿ ਰਵਿ ਰਹਿਆ ॥੩੨॥ (ਪੰਨਾ ੪੩੪)*

**ਵ = 'ਵਵਾ' ਅੱਖਰ ਦਾ ਸਬਕ:**

ਪਰਮੇਸਰ, ਸਭਨਾਂ ਵਿਚ ਹਾਜ਼ਰ ਰਹਿਣ ਵਾਲਾ ਦਾਤਾ (ਵਾਸਦੇਵ) ਹੈ ਜਿਸ ਨੇ ਜੀਵਾਂ ਦੀ ਦੇਖਭਾਲ ਲਈ ਉਨ੍ਹਾਂ ਦੇ ਅੰਦਰ ਪ੍ਰਵੇਸ਼ ਕੀਤਾ ਹੋਇਆ ਹੈ।

ਉਹ ਸਾਡੇ ਅੰਦਰ ਬਾਹਰ ਹਰ ਥਾਂ ਵਸ ਰਿਹਾ ਹੈ, ਜਿਸ ਕਰਕੇ ਸਭ ਕੁਝ ਜਾਣਦਾ ਹੈ, ਸਭ ਕੁਝ ਨੂੰ ਮਾਣਦਾ ਹੈ ਅਤੇ ਸਭ ਦੀ ਦੇਖਭਾਲ/ਪਰਵਰਿਸ਼ ਕਰ ਰਿਹਾ ਹੈ।੩੨।

*ੜਾੜੈ ਰਾੜਿ ਕਰਹਿ ਕਿਆ ਪ੍ਰਾਣੀ ਤਿਸਹਿ ਧਿਆਵਹੁ ਜਿ ਅਮਰੁ ਹੋਆ ॥*
*ਤਿਸਹਿ ਧਿਆਵਹੁ ਸਚਿ ਸਮਾਵਹੁ ਓਸੁ ਵਿਟਹੁ ਕੁਰਬਾਣੁ ਕੀਆ ॥੩੩॥*

*(ਪੰਨਾ ੪੩੪)*

**ਚਲਦਾ...**

*ਗਾਗਰ 'ਚ ਸਾਗਰ-੪੪*

# ਧਿਰ ਤੇ ਧੁਰੇ ਦੀ ਮਹੱਤਤਾ

*-ਡਾ. ਇੰਦਰਜੀਤ ਸਿੰਘ ਗੋਗੋਆਣੀ**

*ਦੁਇ ਪੁੜ ਚਕੀ ਜੋੜਿ ਕੈ ਪੀਸਣ ਆਇ ਬਹਿਠੁ॥*
*ਜੋ ਦਰਿ ਰਹੇ ਸੁ ਉਬਰੇ ਨਾਨਕ ਅਜਬੁ ਡਿਠੁ॥* *(ਪੰਨਾ ੧੪੨)*

ਜੀਵ ਤੇ ਨਿਰਜੀਵ ਵਸਤਾਂ ਵਿਚ ਧਿਰ ਤੇ ਧੁਰੇ ਦੀ ਵਿਸ਼ੇਸ਼ ਮਹੱਤਤਾ ਹੈ। ਸੰਸਾਰੀ ਜੀਵਨ ਤੋਂ ਲੈ ਕੇ ਨਿਰੰਕਾਰੀ ਯਾਤਰਾ ਤਕ ਧਿਰ ਤੇ ਧੁਰਾ ਹੀ ਸਹਾਰਾ ਬਣਦੇ ਹਨ। ਗੱਡੀ ਧੁਰੇ ਦੇ ਸਹਾਰੇ ਹੀ ਕਿਰਿਆਸ਼ੀਲ ਹੈ, ਨਹੀ ਤਾਂ ਉਹ ਧੁਰੇ ਤੋਂ ਬਗੈਰ ਛਕੜਾ ਬਣ ਕੇ ਖੜੋਤ ਤੇ ਵਿਨਾਸ਼ ਦਾ ਸ਼ਿਕਾਰ ਹੋ ਜਾਵੇਗੀ। ਇਸ ਤਰ੍ਹਾਂ ਅਧਿਆਤਮਕ ਖੇਤਰ ਵਿਚ ਸਿੱਖ ਦਾ ਜੀਵਨ-ਧੁਰਾ ਸ਼ਬਦ ਹੈ। ਸਿੱਖ ਧਰਮ ਦੇ ਬਾਨੀ ਸਾਹਿਬ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪਣੇ ਨਾਦੀ ਪਰਵਾਰ ਨੂੰ ਮੂਲ ਮੰਤਰ ਵਿਚ ਇਕ ਪ੍ਰਭੂ ਦਾ ਸਰੂਪ ਵਰਣਨ ਕਰ ਕੇ ਫਿਰ 'ਸਬਦੁ ਗੁਰੂ ਸੁਰਤਿ ਧੁਨਿ ਚੇਲਾ' ਦਾ ਸਬਕ ਦ੍ਰਿੜ੍ਹ ਕਰਵਾਇਆ। ਫਿਰ ਬਾਰ-ਬਾਰ ਉਸ ਇਕ ਦਾ ਸਿਮਰਨ ਕਰਨ ਤੇ ਉਸ ਦੇ ਭਾਣੇ 'ਚ ਰਹਿਣ ਦੀ ਪ੍ਰੇਰਣਾ ਕੀਤੀ ਹੈ, ਤਾਂ ਕਿ ਸਿੱਖ ਸਮਾਜ ਦਰ-ਦਰ 'ਤੇ ਨਾ ਭਟਕਦਾ ਫਿਰੇ। ਇਸ ਸਬੰਧੀ ਗੁਰਬਾਣੀ ਵਿਚ ਬੇਅੰਤ ਫੁਰਮਾਨ ਹਨ:

*ਧਰ ਜੀਅਰੇ ਇਕ ਟੇਕ ਤੂ ਲਾਹਿ ਬਿਡਾਨੀ ਆਸ॥*
*ਨਾਨਕ ਨਾਮੁ ਧਿਆਈਐ ਕਾਰਜੁ ਆਵੈ ਰਾਸਿ॥* *(ਪੰਨਾ ੨੫੭)*

ਜਾਂ

*ਨਾਨਕ ਟੇਕ ਭਈ ਕਰਤੇ ਕੀ ਹੋਰ ਆਸ ਬਿਡਾਣੀ ਲਾਹੀ ॥* *(ਪੰਨਾ ੪੯੯)*

ਅਸੀਂ ਸਿੱਖ ਲੋਕ ਸਹਿਜ ਭਾਵੀ ਵਿਚਾਰੀਏ ਤਾਂ ਸਾਡਾ ਰੋਜ਼ਾਨਾ ਦਾ ਸੰਬੋਧਨੀ ਬੋਲਾ ਭਾਵੇਂ "ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹ" ਬੁਲਾਈਏ ਅਤੇ ਬੇਸ਼ੱਕ "ਸਤਿ ਸ੍ਰੀ ਅਕਾਲ" ਹੋਵੇ, ਇਹ ਸਾਨੂੰ ਉਸ ਇੱਕ ਵਾਹਿਗੁਰੂ ਜਾਂ ਇੱਕ ਅਕਾਲ ਨਾਲ ਜੋੜਦੇ ਹੋਏ ਚੇਤੰਨ ਕਰਦੇ ਹਨ ਕਿ ਆਪਣੇ ਮੁੱਖ ਧੁਰੇ ਨਾਲ ਜੁੜ ਕੇ ਰਹੋ। ਉਸ ਇਕ ਪ੍ਰਭੂ ਪ੍ਰਾਪਤੀ ਲਈ ਮੁੱਖ ਧੁਰਾ ਸਾਡਾ ਗੁਰੂ ਗ੍ਰੰਥ ਤੇ ਪੰਥ ਹੈ। ਦਸਵੇਂ ਜਾਮੇ ਵਿਚ ਨਾਨਕ ਜੋਤ ਨੇ ਅੰਤਲੇ ਸਮੇਂ ਆਪਣੇ ਨਾਦੀ ਪੁੱਤਰਾਂ ਨੂੰ ਹੁਕਮ ਕੀਤਾ ਕਿ ਅੱਜ ਤੋਂ ਬਾਅਦ ਤੁਸਾਂ ਕਿਸੇ ਸਰੀਰ ਦੀ ਪੂਜਾ ਵੱਲ ਨਹੀਂ ਜਾਣਾ ਤੇ ਕੇਵਲ ਤੇ ਕੇਵਲ ਤੁਹਾਡੇ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ। (ਵਿਚਾਰਨਯੋਗ ਗੱਲ ਹੈ ਕਿ ਦਸ ਗੁਰੂ ਸਾਹਿਬਾਨ ਨੇ ਪੰਜ ਭੂਤਕ ਸਰੀਰ ਵਿਚ ਵਿਚਰਦਿਆਂ ਵੀ ਸਿੱਖ ਨੂੰ ਗੁਰਬਾਣੀ ਪੜ੍ਹਨ-ਸੁਣਨ ਤੇ ਵਿਚਾਰਨ ਦਾ ਹੀ ਸਬਕ ਦ੍ਰਿੜ੍ਹ ਕਰਵਾਇਆ ਤੇ ਬਾਣੀ-ਬਾਣਾ ਬਖ਼ਸ਼ ਕੇ ਜੀਵਨ ਮਰਯਾਦਾ ਪ੍ਰਪੱਕ ਕੀਤੀ। ਅੱਜ ਭਾਵਨਾ ਵਾਲੇ ਗੁਰਸਿੱਖਾਂ ਨੂੰ ਕੋਈ ਸ਼ੰਕਾ ਨਹੀ, ਸਗੋਂ ਦ੍ਰਿੜ੍ਹ ਵਿਸ਼ਵਾਸ ਹੈ ਕਿ ਸਤਿਗੁਰਾਂ ਦੀ 'ਆਤਮਾ ਗ੍ਰੰਥ ਵਿਚ ਤੇ ਸਰੀਰ ਪੰਥ ਵਿਚ ਸਦੀਵੀ ਸੱਚ ਹੈ।

ਤਸਵੀਰ ਦਾ ਦੂਜਾ ਪਾਸਾ ਦੇਖੋ ਤਾਂ ਇਸ ਸਮੇਂ ਸਿੱਖ ਸਮਾਜ ਵਿਚ ਕੁਝ ਕੁ ਵਰਗ ਅਗਿਆਨਤਾ ਜਾਂ ਭਰਮ ਵਸ ਹੋ ਕੇ ਤੇ ਗੁੰਮਰਾਹ ਹੋ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਰੂਪੀ ਮੂਲ ਸਿਧਾਂਤ ਜਾਂ ਧੁਰੇ ਤੋਂ ਭਟਕਦਾ ਦਿਖਾਈ ਦਿੰਦਾ ਹੈ। ਕਦੀ ਕਿਸੇ ਦੇ ਸਰੀਰ ਦੀ ਪੂਜਾ ਵੱਲ ਦੌੜਦਾ, ਕਦੀ ਨਾਮ-ਦਾਨ ਲੈਣ ਜਾਂਦਾ, ਕਦੀ ਕਬਰਾਂ-ਮੜ੍ਹੀਆਂ ਦੀ ਇਸ਼ਤਿਹਾਰਬਾਜ਼ੀ 'ਚ

**ਖ਼ਾਲਸਾ ਕਾਲਜ, ਸ੍ਰੀ ਅੰਮ੍ਰਿਤਸਰ। ਮੋ:੯੮੧੫੯੮੫੫੫੯*

ਪੈਂਦਾ, ਕਦੀ ਗੁਰੂ ਨਾਨਕ ਪਾਤਸ਼ਾਹ ਦੇ ਪੁੱਤਰ ਦੀ ਮੂਰਤੀ ਨੂੰ ਪੂਜਦਾ, ਕਦੀ ਗੁੱਗੇ ਦੀ ਮਾੜੀ ਪੂਜਦਾ ਤੇ ਕਦੀ ਜੰਤਰਾਂ-ਮੰਤਰਾਂ ਦੇ ਭਰਮਾਂ 'ਚ ਭਟਕਦਾ ਹੈ।

ਇਹ ਲੋਕ ਸਿਆਣਪਾਂ ਹਨ, "ਤੀਲਾਂ ਦੇ ਘੋੜੇ ਕਦੀ ਨਾ ਦੌੜੇ"। ਵਿਚਾਰਨ ਵਾਲੀ ਗੱਲ ਹੈ ਕਿ ਧੁੰਦ ਦੇ ਬੱਦਲਾਂ ਨੇ ਕਦੀ ਮੀਂਹ ਨਹੀਂ ਵਰਸਾਇਆ, ਕਾਗਜ਼ਾਂ ਦੇ ਫੁੱਲ ਮਹਿਕਦੇ ਨਹੀਂ ਹੁੰਦੇ, ਟੁੱਟੀਆਂ ਬੇੜੀਆਂ ਕਦੇ ਪਾਰ ਨਹੀਂ ਲਾਉਂਦੀਆਂ, ਪਲਾਸਟਿਕ ਦੇ ਤਵੇ 'ਤੇ ਰੋਟੀ ਨਹੀ ਪੱਕਦੀ, ਕਬਰਾਂ ਦੇ ਮੁਰਦੇ ਜਿਊਂਦਿਆਂ ਦਾ ਕੁਝ ਨਹੀਂ ਸੰਵਾਰਦੇ ਹੁੰਦੇ ਤੇ ਇਸ ਸਾਰੀ ਭੱਜ-ਦੌੜ ਪਿੱਛੇ ਲੋਕ ਅਖਾਣ ਜਾਗ੍ਰਿਤ ਕਰਦਾ ਹੈ, "ਕੱਲਰ ਖੇਤੀ ਬੀਜੀਐ ਕਿਹੁ ਕਾਜ ਨਾ ਸਰੀਐ"। ਗੁਰ-ਗ੍ਰੰਥ ਤੇ ਪੰਥ ਦੇ ਅਮੀਰ ਫ਼ਲਸਫ਼ੇ ਤੋਂ ਭਟਕੀ ਹੋਈ ਸਿੱਖ ਮਾਨਸਿਕਤਾ ਨੂੰ ਸਮਝਾਉਣ ਲਈ ਬੇਅੰਤ ਦਲੀਲਾਂ ਹਨ। ਇਸ ਪਿੱਛੇ ਸਮੂਹ ਗੁਰਸਿੱਖਾਂ ਦੀ ਭਾਵਨਾ ਇਹੋ ਹੈ ਕਿ ਗੁਰਬਾਣੀ ਪੜ੍ਹੋ, ਵਿਚਾਰੋ ਤੇ ਅਮਲ ਕਰੋ! ਥਾਂ-ਥਾਂ ਕਿਉਂ ਭਟਕਦੇ ਹੋ? ਸਿੱਖੀ ਦੇ ਮਹਾਨ ਵਿਆਖਿਆਕਾਰ ਭਾਈ ਗੁਰਦਾਸ ਜੀ ਦੀ ਰਚਨਾ ਕੱਚ-ਸੱਚ ਦਾ ਨਿਤਾਰਾ ਇਉਂ ਕਰਦੀ ਹੈ:

*ਗੁਛਾ ਹੋਇ ਧ੍ਰਿਕਾਨੂਆ ਕਿਉ ਵੜੀਐ ਦਾਖੈ।*
*ਅਕੈ ਕੇਰੀ ਖਖੜੀ ਕੋਈ ਅੰਬੁ ਨ ਆਖੈ।*
*ਗਹਣੇ ਜਿਉ ਜਰਪੋਸ ਦੇ ਨਹੀ ਸੋਇਨਾ ਸਾਖੈ।*
*ਫਟਕ ਨ ਪੁਜਨਿ ਹੀਰਿਆ ਓਇ ਭਰੇ ਬਿਆਖੈ।*
*ਧਉਲੇ ਦਿਸਨਿ ਛਾਹਿ ਦੁਧੁ ਸਾਦਹੁ ਗੁਣ ਗਾਖੈ।*
*ਤਿਉ ਸਾਧ ਅਸਾਧ ਪਰਖੀਅਨਿ ਕਰਤੂਤਿ ਸੁ ਭਾਖੈ॥ ੧੭ ॥ (ਵਾਰ ੩੫:੧੭)*

ਭਾਵ ਧਰੇਕ ਦੇ ਧਿਰਕੋਨਿਆਂ ਦੇ ਗੁੱਛੇ ਨੂੰ ਦਾਖ ਦਾ ਗੁੱਛਾ ਨਹੀਂ ਕਿਹਾ ਜਾਂਦਾ। ਅੱਕ ਦੀ ਖੱਖੜੀ ਭਾਵੇਂ ਅੰਬ ਦੇ ਰੂਪ ਵਰਗੀ ਹੈ, ਪਰ ਉਸ ਨੂੰ ਕੋਈ ਅੰਬ ਨਹੀਂ ਕਹਿੰਦਾ। ਮੁਲੰਮੇ ਦੇ ਗਹਿਣਿਆਂ ਦੀ ਕੋਈ ਸਾਖੀ ਨਹੀਂ ਕਰਦਾ ਕਿ ਸੋਨੇ ਦੇ ਹਨ। ਸ਼ੀਸ਼ਾ (ਫਟਕ) ਹੀਰਿਆਂ ਸੰਗ ਨਹੀਂ ਪੁੱਜਦਾ, ਕਿਉਂਕਿ ਹੀਰੇ ਕੀਮਤੀ ਹਨ। ਇਸੇ ਤਰ੍ਹਾਂ ਲੱਸੀ ਤੇ ਦੁੱਧ ਭਾਵੇਂ ਚਿੱਟੇ ਹਨ, ਪਰ ਸੁਆਦ ਤੋਂ ਨਿਰਣਾ ਹੋ ਜਾਂਦਾ ਹੈ। ਤਿਵੇਂ ਹੀ ਸਾਧ-ਅਸਾਧ ਆਪਣੀ ਕਰਤੂਤ ਭਾਵ ਕਰਨੀ ਤੋਂ ਪਰਖੇ ਜਾਂਦੇ ਹਨ।

ਹੁਣ ਸਾਡੇ ਪਾਸ ਕਸਵੱਟੀ-ਸਤਿਗੁਰਾਂ ਦੀ ਬਖ਼ਸ਼ਸ਼ਿ ਕੀਤੀ ਗੁਰਬਾਣੀ ਹੈ। ਸਾਡੀ ਧਿਰ ਤੇ ਧੁਰਾ ਸ਼ਬਦ ਹੈ। ਸ਼ਬਦ ਤੇ ਗਿਆਨ ਦਾ ਅਥਾਹ ਸਮੁੰਦਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਹਨ। ਇਹ ਸਿੱਖਿਆ ਸਾਨੂੰ ਇਕ ਪਰਮਾਤਮਾ ਨਾਲ ਜੋੜਦੀ ਹੈ। ਇਸ ਲੇਖ ਦੇ ਅਰੰਭ ਵਿਚ ਦਿੱਤੀਆਂ ਗੁਰਬਾਣੀ ਦੀਆਂ ਪੰਕਤੀਆਂ ਵੀ ਸਾਨੂੰ ਸੁਚੇਤ ਕਰਦੀਆਂ ਕਿ ਚੱਕੀ ਦੇ ਪੁੜ ਜੋੜ ਕੇ ਅਨਾਜ ਪੀਸਿਆ ਗਿਆ ਤੇ ਇਸ ਸਮੇਂ ਉਹੀ ਦਾਣੇ ਬਚੇ ਜੋ ਕਿੱਲੀ ਨਾਲ ਲੱਗ ਗਏ ਭਾਵ ਜਿਨ੍ਹਾਂ ਨੇ ਇੱਕ ਨੂੰ ਆਧਰ ਮੰਨ ਕੇ ਇੱਕੋ ਦਾ ਆਸਰਾ ਲਿਆ। ਇੱਥੇ ਪੰਡਿਤ ਨਿਹਾਲ ਸਿੰਘ ਲਾਹੌਰੀ ਦੀ ਰਚਨਾ ਥਾਂ-ਥਾਂ ਭਟਕਦੇ ਸਿੱਖਾਂ ਲਈ ਜਾਗ੍ਰਿਤੀ ਦਾ ਸੱਦਾ ਹੈ ਕਿ ਆਪਣੇ ਅਸਲ ਧੁਰੇ ਨਾਲ ਜੁੜੋ ਤਾਂ ਸੁਖ ਪਾਓਗੇ। ਇਹ ਸ਼ਰਧਾ, ਸਿਧਾਂਤ ਤੇ ਕਾਵਿ ਕਲਾ ਦਾ ਕਮਾਲ ਹੈ :

*ਕਾਹੂ ਕੋ ਭਰੋਸੋ ਹੈ ਜ਼ਮੀਨ ਕੇ ਜ਼ਮਾਨੇ ਬੀਚ, ਕਾਹੂ ਕੇ ਭਰੋਸੋ ਜ਼ੋਰ ਚਾਕਰੀ ਜਹਾਜ਼ ਮੈ।*
*ਕਾਹੂ ਕੋ ਭਰੋਸੋ ਸ਼ਾਹ ਪਾਤਸ਼ਾਹ ਭਾਰੀ ਮੀਤ, ਕਾਹੂ ਕੋ ਭਰੋਸੋ ਕੁਟੰਬੀ ਕਰੈ ਕਾਜ ਪੈ॥।*
*ਕਾਹੂ ਕੋ ਭਰੋਸੋ ਦੇਵ ਬਾਣੀ ਅਰ ਪਾਰਸੀ ਕੋ, ਕਾਹੂ ਕੋ ਭਰੋਸੋ ਸੰਤਗੀਰੀ ਕੀ ਮਿਜਾਜ਼ ਪੈ।*
*ਕਾਹੂ ਕੋ ਭਰੋਸੋ ਚਾਰ ਚਾਤਰੀ ਚਲਾਕੀ ਚੌਖ਼, ਮੋ ਕੋ ਤੋ ਭਰੋਸੋ ਏਕ ਗ੍ਰੰਥ ਮਹਾਰਾਜ ਪੈ।*

■

# ਅਨੰਦਪੁਰ ਬਨਾਮ ਦਿੱਲੀ

-ਪ੍ਰੋ. ਸ਼ੇਰ ਸਿੰਘ ਕੰਵਲ*

*ਦਿੱਲੀ ਦੇ ਦਿਲ 'ਚ ਖੜਕੀ ਹੈ-*
*ਅਨੰਦਪੁਰ ਬਹੁਤ ਅੱਥਰਾ ਹੈ*
*ਇਹਦੇ ਗੁਸਤਾਖ ਬੋਲਾਂ ਨੇ*
*ਤਖ਼ਤ ਦਾ ਚੈਨ ਖੋਇਆ ਹੈ।*
*ਮੁਲਕ ਤਾਂ ਘੂਕ ਸੁੱਤਾ ਸੀ*
*ਹਨੇਰੀ ਰਾਤ ਦੇ ਵਾਂਗੂੰ।*
*ਸ਼ਾਹੀ ਫੁਰਮਾਨ ਸੁਣਦਾ ਸੀ*
*ਇਲਾਹੀ ਬਾਤ ਦੇ ਵਾਂਗੂੰ:-*
*"ਦਿੱਲੀ ਦੇ ਤਖਤ ਦੇ ਬਾਝੋਂ*
*ਕਿਸੇ ਸਿਰ ਤਾਜ ਨਾ ਹੋਵੇ।*
*ਜੇ ਆਲਮਗੀਰ ਨਹੀਂ ਦੂਜਾ,*
*ਤਾਂ ਦੂਜਾ ਰਾਜ ਨਾ ਹੋਵੇ।*
*ਰਾਗ਼ ਨੂੰ ਦਫ਼ਨ ਕਰ ਦੇਵੋ,*
*ਕਿਤੇ ਕੋਈ ਸਾਜ਼ ਨਾ ਹੋਵੇ।*
*ਧਰਮ ਇਸਲਾਮ ਹੈ ਇੱਕੋ,*
*ਦੂਜੀ ਆਵਾਜ਼ ਨਾ ਹੋਵੇ।*
*ਇਹ ਸਾਰੀ ਖਲਕ ਹੈ ਉਸਦੀ,*
*ਖ਼ੁਦਾ ਦਾ ਮੁਲਕ ਇਹ ਸਮਝੋ!*
*ਜੀਹਦੇ, 'ਤੇ ਕਰਮ ਹੈ ਉਸਦਾ,*
*ਉਸੇ ਨੂੰ ਹੀ ਮਲਕ ਸਮਝੋ!"*
*ਸ਼ਾਹੀ ਫ਼ੁਰਮਾਨ ਦੇ ਸਾਹਵੇਂ,*
*ਮੁਲਕ ਜੇ ਸਿਰ ਝੁਕਾਉਂਦਾ ਹੈ।*
*ਅਨੰਦਪੁਰ ਕੌਣ ਹੁੰਦਾ ਹੈ,*
*ਜੋ ਇਸ ਤੋਂ ਹਿਚਕਚਾਉਂਦਾ ਹੈ?*
*ਜਾਵੋ ਪੈਗ਼ਾਮ ਦੇ ਦੇਵੋ,*
*ਦਿੱਲੀ ਦਾ ਤਾਜ ਕਹਿੰਦਾ ਹੈ:-*
*ਅਜੇ ਵੀ ਸਮਝ ਜਾ ਕਾਫ਼ਿਰ,*
*ਇਹ ਸੌਦਾ ਬਹੁਤ ਮਹਿੰਗਾ ਹੈ।*
*ਤੂੰ ਦਿੱਲੀ ਤਖ਼ਤ ਹੱਥ ਵਿਚਲੀ,*
*ਅਜੇ ਤਲਵਾਰ ਨਹੀਂ ਦੇਖੀ।*
*ਉਹ ਕਰੜੇ ਹੱਥ ਨਹੀਂ ਦੇਖੇ,*
*ਤੇ ਕਰੜੀ ਮਾਰ ਨਹੀਂ ਦੇਖੀ।*
*ਅਨੰਦਪੁਰ, ਬਹੁਤ ਬੱਚਾ ਹੈਂ!*
*ਤੂੰ ਉਮਰੋਂ ਬਹੁਤ ਕੱਚਾ ਹੈਂ!!*
*ਤਦੇ ਹੀ ਤੇਜ-ਤੱਤਾਂ ਹੈਂ,*
*ਤੇ ਏਨਾ ਮਾਣ-ਮੱਤਾ ਹੈਂ!!!"*
*ਸ਼ਾਹੀ ਫ਼ੁਰਮਾਨ ਨੂੰ ਸੁਣਕੇ,*
*ਅਨੰਦਪੁਰ ਬਹੁਤ ਹੱਸਦਾ ਹੈ।*
*ਹਰਫ਼ ਹਰ ਨਾਗ਼ ਬਣ ਖ਼ਤ ਦਾ,*
*ਉਹਨੂੰ ਪਰ ਬਹੁਤ ਡੱਸਦਾ ਹੈ।*
*ਇਵੇਂ ਹੀ ਵਕਤ ਤੁਰਦਾ ਹੈ!*
*ਦਿੱਲੀ ਦਾ ਤਖ਼ਤ ਤੁਰਦਾ ਹੈ!!*
*ਮੁਲਕ ਦਾ ਦਰਦ ਤੁਰਦਾ ਹੈ!!!*
*ਅਨੰਦਪੁਰ ਨਗਰ ਹੈ ਕੈਸਾ,*
*ਜਿੱਥੇ ਹਰ ਰੋਜ਼ ਰਾਤਾਂ ਨੂੰ,*
*ਪੂਨਮ ਦਾ ਚੰਨ ਚੜ੍ਹਦਾ ਹੈ?*
*ਸ਼ਹਿਰ ਦੀ ਕੁੱਖ ਦੇ ਅੰਦਰ,*
*ਸੂਰਜ ਇੱਕ ਤੇਜ਼ ਤੇ ਤੱਤਾ,*
*ਕਿਰਨਾਂ ਦੇ ਬਾਣ ਘੜਦਾ ਹੈ।*
*ਤੂਫ਼ਾਨੀ ਰਾਤ ਹੈ ਕਾਲੀ,*
*ਨਿਤਾਣੇ ਰੁੱਖ ਡਰਦੇ ਨੇ।*
*ਬੜਾ ਹੀ ਕਸ਼ਟ ਜਰਦੇ ਨੇ!*
*ਬੜਾ ਹੀ ਰੁਦਨ ਕਰਦੇ ਨੇ!!*
*ਦਿੱਲੀ ਦਾ ਦਿਲ ਦਰਿੰਦਾ ਹੈ!*

*12016 N, 36th Street, Phoenix AZ-85028 U.S.A. Ph: 0016024082276*

*ਦਿੱਲੀ ਦਾ ਤਖ਼ਤ ਜ਼ਾਲਮ ਹੈ!!*
*ਬੜਾ ਹੀ ਸਿਤਮ ਢਾਂਦਾ ਹੈ!!!*
*ਸਵਾ ਮਣ ਮਹਿਕ ਸੁੱਚੀ ਨੂੰ*
*ਸਿਤਮਗਰ ਕਤਲ ਕਰਦਾ ਹੈ*
*ਤੇ ਰੋਟੀ ਫੇਰ ਖਾਂਦਾ ਹੈ!*
*ਹਨੇਰਾ ਸ਼ੂਕਦਾ ਜੰਗਲ,*
*ਅਮੌਤੀ ਮੌਤ ਵਰਦਾ ਹੈ।*
*ਚਾਨਣ ਦੀ ਕਿਰਨ ਦੇ ਬਾਝੋਂ,*
*ਵਿਚਾਰਾ ਰੋਜ਼ ਮਰਦਾ ਹੈ।*
*ਤੇ ਫਿਰ ਇਕ ਰੋਜ਼ ਆਉਂਦਾ ਹੈ,*
*ਦਿੱਲੀ ਦੇ ਤਖ਼ਤ ਤੋਂ ਸਤ ਕੇ,*
*ਨਿਤਾਣੇ ਰੁੱਖ ਕੰਬਦੇ ਨੇ।*
*ਸੋਚ ਦਾ ਸਫਰ ਕਰ ਕਰ ਕੇ,*
*ਨਿਕਰਮੇ ਅੰਤ ਹੰਭਦੇ ਨੇ।*
*ਤੇ ਫਿਰ ਇਕ ਸੋਚ ਦੇ ਅੰਦਰ,*
*ਅਨੰਦਪੁਰ ਸ਼ਹਿਰ ਖੜ੍ਹਦਾ ਹੈ।*
*ਜਿਥੇ ਇੱਕ ਚੰਨ ਪੂਨਮ ਦਾ,*
*ਰਾਤਾਂ ਨੂੰ ਰੋਜ਼ ਚੜ੍ਹਦਾ ਹੈ।*
*ਸੂਰਜ ਇਕ ਤੇਜ਼ ਤੇ ਤੱਤਾ,*
*ਕਿਰਨਾਂ ਦੇ ਬਾਣ ਘੜਦਾ ਹੈ।*
*ਰੁੱਖਾਂ ਦੇ ਸਹਿਮਦੇ ਸਾਏ,*
*ਅਨੰਦਪੁਰ ਫੇਰ ਆਉਂਦੇ ਨੇ।*
*ਪੂਨਮ ਦੇ ਚੰਨ ਦੇ ਸਾਹਵੇਂ,*
*ਉਹ ਆਪਣੀ ਬਾਤ ਪਾਉਂਦੇ ਨੇ।*
*ਹੰਝੂਆਂ ਦੇ ਹੜ੍ਹ 'ਚ ਹੜ੍ਹਦੇ ਉਹ,*
*ਬੜਾ ਹੀ ਤਿਲਮਿਲਾਉਂਦੇ ਨੇ।*
*ਜ਼ਖ਼ਮਾਂ ਦੀ ਪੀੜ ਨੂੰ ਦੱਸਦੇ,*
*ਕਿੰਨਾ ਹੀ ਸਟਪਟਾਉਂਦੇ ਨੇ।*
*ਰੁੱਖਾਂ ਦੀ ਬਾਤ ਨੂੰ ਸੁਣਕੇ,*
*ਚੰਨ ਕੋਈ ਸੋਚ ਘੜਦਾ ਹੈ।*
*ਏਨੇ ਵਿਚ ਸੁਹਲ ਸੂਰਜ ਵੀ,*
*ਉਹਦੇ ਆ ਕੋਲ ਖੜਦਾ ਹੈ।*
*ਜਦੋਂ ਉਹ ਬਾਲ ਸੂਰਜ ਨੂੰ,*
*ਦਸਦਾ ਹੈ ਦਾਸਤਾਂ ਸਾਰੀ।*
*(ਕਿ) ਪੀੜ ਇਹ ਦੂਰ ਕਰਦੇਗਾ,*
*ਕੋਈ ਵੀ ਪਾਸਬਾਂ ਸਾਰੀ।*
*ਸੂਰਜ ਦੀ ਜੀਭ ਨਿੱਕੀ ਤੋਂ,*
*ਵੱਡੇ ਤਦ ਬੋਲ ਸੁਣਦੇ ਨੇ।*
*ਸੂਰਜ-ਚੰਨ ਬੈਠ ਕੇ ਦੋਵੇਂ,*
*ਮੁਲਕ ਦੀ ਪੀੜ ਪੁਣਦੇ ਨੇ।*
*ਫੇਰ ਜਦ ਚੰਦ ਸੂਰਜ ਦੇ,*
*ਨਿੱਕੇ ਜਿਹੇ ਸੁਹਲ ਮੱਥੇ 'ਤੇ,*
*ਚੁੰਮਣ ਦਾ ਫੁੱਲ ਧਰਦਾ ਹੈ।*
*ਅਲਵਿਦਾ ਆਖ ਕੇ ਉਸਨੂੰ,*
*ਜੰਗਲ ਦਾ ਸਫ਼ਰ ਕਰਦਾ ਹੈ।*
*ਰੁੱਖਾਂ ਦੇ ਪਾਸ ਜਾ-ਜਾ ਕੇ,*
*ਜਦੋਂ ਉਹ ਬਾਤ ਪਾਂਦਾ ਹੈ।*
*ਚਾਨਣ ਦੇ ਬੀਜ ਬੋਂਦਾ ਹੈ,*
*ਕਿਰਨਾਂ ਦਾ ਮੀਂਹ ਵਰ੍ਹਾਂਦਾ ਹੈ।*
*ਦਿੱਲੀ ਦਾ ਤਖਤ ਵਾਕਿਫ਼ ਹੈ,*
*ਤੇ ਜ਼ਾਲਮ ਬਹੁਤ ਸੜਦਾ ਹੈ।*
*ਚੰਨ ਦੀ ਗੱਲ ਨੂੰ ਸੁਣ ਕੇ,*
*ਉਹਨੂੰ ਕੋਈ ਨਾ.ਗ ਲੜਦਾ ਹੈ।*
*ਅਤੇ ਕੋਈ ਤਾਪ ਚੜ੍ਹਦਾ ਹੈ।*
*ਤਖ਼ਤ ਦੇ ਹੁਕਮ ਦੇ ਬੱਧੇ,*
*ਤਖ਼ਤ ਦੇ ਪਾਲਤੂ ਕੁੱਤੇ,*
*ਉਹਦੀ ਹਰ ਪੈੜ ਸੁੰਘਦੇ ਨੇ।*
*ਉਦੇ ਹਰ ਬੋਲ ਨੂੰ ਚੁਣ ਕੇ,*
*ਤਾਜ ਦੇ ਕੰਨ ਟੁੰਗਦੇ ਨੇ।*
*ਚੰਨ ਦੇ ਬੋਲ ਨੂੰ ਸੁਣ ਕੇ,*
*ਤਖ਼ਤ ਦਾ ਦਿਲ ਦਹਿਲਦਾ ਹੈ।*
*ਤਖ਼ਤ ਬੇਚੈਨ ਟਹਿਲਦਾ ਹੈ।*
*ਉਹਦੀ ਅੱਖ ਨੀਂਦ ਤੋਂ ਊਣੀ,*
*ਹਨੇਰਾ ਝਾਗਦੀ ਰਹਿੰਦੀ।*
*ਚੰਨ ਦੇ ਸੁਪਨ ਤੋਂ ਡਰਦੀ,*
*ਰਾਤਾਂ ਨੂੰ ਜਾਗਦੀ ਰਹਿੰਦੀ।*

ਕਦੇ ਪਰ ਜਾਗਦੇ ਉਸਨੂੰ,
ਖ਼ੌਫ਼ ਦਾ ਖ਼ਾਬ ਆਉਂਦਾ ਹੈ।
ਜੀਹਦੇ ਵਿਚ ਚੰਨ ਪੂਨਮ ਦਾ,
ਗਗਨ ਵਿਚ ਪੈਲ ਪਾਉਂਦਾ ਹੈ।
ਜੀਹਦੇ ਵਿਚ ਜੂਝਦਾ ਚਾਨਣ,
ਹਨੇਰਾ ਕਤਲ ਕਰਦਾ ਹੈ।
ਦਿੱਲੀ ਦੇ ਤਖ਼ਤ ਦਾ ਸਾਇਆ,
ਜੀਹਦੇ ਵਿਚ ਰੋਜ਼ ਮਰਦਾ ਹੈ।
ਤਖ਼ਤ ਇਸ ਖ਼ਾਬ ਨੂੰ ਤੱਕ ਕੇ,
ਜਾਣੀਦੀ ਬਹੁਤ ਡਰਦਾ ਹੈ।
ਜੀਂਦੇ-ਜੀਅ ਤਾਜ ਹੈ ਕਿਹੜਾ,
ਜੁ ਆਪਣੀ ਮੌਤ ਵਰਦਾ ਹੈ?
ਗੁੱਸੇ ਵਿਚ ਤਖ਼ਤ ਕੰਬਦਾ ਤਦ,
ਅੱਖਾਂ ਵਿਚ ਰੱਤ ਭਰਦਾ ਹੈ।
"ਚੰਨ ਨੂੰ ਪਕੜ ਲੈ ਆਵੋ"
ਤਖ਼ਤ ਇਹ ਹੁਕਮ ਕਰਦਾ ਹੈ।
ਇਵੇਂ ਫਿਰ ਬਾਤ ਚਲਦੀ ਹੈ।
ਇਹ ਕਾਲੀ ਰਾਤ ਚਲਦੀ ਹੈ।
ਜੰਗਲ ਵਿਚ ਚੰਨ ਦੇ ਮੱਥੇ,
ਕੋਈ ਪ੍ਰਭਾਤ ਪਲਦੀ ਹੈ!
ਤਖ਼ਤ ਦੇ ਹੁਕਮ ਦੇ ਬੱਧੇ,
ਤਖ਼ਤ ਦੇ ਪਾਲਤੂ ਕੁੱਤੇ,
ਕਿਸੇ ਇਕ ਸ਼ਹਿਰ ਦੇ ਅੰਦਰ,
ਉਹ ਚੰਨ ਨੂੰ ਘੇਰ ਖੜਦੇ ਹਨ।
ਜਿੱਥੇ ਚੰਨ ਨਾਲ ਕੁਝ ਤਾਰੇ,
ਗਗਨ ਵਿਚ ਰੋਜ਼ ਚੜ੍ਹਦੇ ਹਨ।
ਉਹ ਸਾਰੇ ਚੰਨ ਤੇ ਤਾਰੇ,
ਇਸੇ ਥਾਂ ਪਕੜ ਨੇ ਲੈਂਦੇ।
ਜੰਜ਼ੀਰੀਂ ਜਕੜ ਨੇ ਲੈਂਦੇ।
ਤੇ ਫ਼ਿਰ ਇਕ ਰੋਜ਼ ਉਹ ਜ਼ਾਲਮ ਨੂੰ,
ਤਖ਼ਤ ਦਰਬਾਰ ਲਾਉਂਦਾ ਹੈ।
ਭਰੇ ਦਰਬਾਰ ਦੇ ਅੰਦਰ,
ਪੂਨਮ ਦੇ ਚੰਨ ਦੇ ਸਾਹਵੇਂ,
ਉਹ ਆਪਣੀ ਬਾਤ ਪਾਉਂਦਾ ਹੈ:-
"ਚੰਨ ਤੂੰ ਬਹੁਤ ਚੰਗਾ ਹੈਂ,
ਤੇਰਾ ਸਤਿਕਾਰ ਕਰਦਾ ਹਾਂ।
ਤੈਨੂੰ ਇਤਬਾਰ ਨਹੀਂ ਆਉਣਾ,
ਮੈਂ ਤੈਨੂੰ ਪਿਆਰ ਕਰਦਾ ਹਾਂ।
ਪ੍ਰਸ਼ਨ ਪਰ ਇਕ ਇਹ ਕੇਹਾ
ਮੇਰੇ ਮਨ ਰੋਜ਼ ਰਹਿੰਦਾ ਹੈ।
ਖ਼ੁਦਾ ਨੂੰ ਇਕ ਤੂੰ ਆਖੇਂ,
ਇਹੀਓ ਇਸਲਾਮ ਕਹਿੰਦਾ ਹੈ।
ਭਲਾ ਇਸਲਾਮ ਤੋਂ ਵੱਖਰੀ,
ਫੇਰ ਤੂੰ ਗੱਲ ਕਿਉਂ ਕਰਦੈਂ?
ਨਿਗੂਣੀ ਗੱਲ ਦੇ ਪਿੱਛੇ,
ਤੂੰ ਏਨਾ ਕਸ਼ਟ ਕਿਉਂ ਜਰਦੈਂ?
ਕਿਉਂ ਮੇਰੀ ਦੁਸ਼ਮਣੀ ਵਰਦੈਂ?
ਅਮੌਤੀ ਮੌਤ ਕਿਉਂ ਮਰਦੈਂ?
ਆ ਜਾ ਇਸਲਾਮ ਦੇ ਅੰਦਰ,
ਇਹ ਸਾਰਾ ਕੁਫ਼ਰ ਤੂੰ ਤਜ ਦੇ।
ਕ੍ਰਿਸ਼ਮਾ ਜਾਂ ਵਿਖਾ ਕੋਈ,
ਜਾਂ ਅੱਜ ਤੋਂ ਜ਼ਿੰਦਗੀ ਛੱਡ ਦੇ।"
ਤਖ਼ਤ ਦੇ ਪ੍ਰਸ਼ਨ ਨੂੰ ਸੁਣਕੇ,
ਚੰਨ ਫਿਰ ਮੁਸਕਰਾਉਂਦਾ ਹੈ।
"ਤੂੰ ਸਿਰ ਨੂੰ ਹੀ ਕਲਮ ਕਰ ਲੈ"
ਚੰਨ ਇਹ ਕਹਿ ਸੁਣਾਉਂਦਾ ਹੈ।
ਚੰਨ ਦਾ ਬੋਲ ਸੁਣਦੇ ਹੀ,
ਤਖ਼ਤ ਦੀ ਅੱਖ ਮੱਘਦੀ ਹੈ।
ਨਫ਼ਰਤ ਦਾ ਨਾਗ਼ ਲੜ ਉਸਨੂੰ,
ਜਾਣੀਂ ਕੋਈ ਅੱਗ ਲੱਗਦੀ ਹੈ।
ਤਾਜ ਫਿਰ ਜ਼ਹਿਰ ਦੇ ਪਿੰਜਰੇ,
ਚੰਨ ਨੂੰ ਬੰਦ ਹੈ ਕਰਦਾ।
ਤੇ ਇਸ ਵਿਚ ਚੰਨ ਇਹ ਸੋਹਣਾ,
ਬੜਾ ਹੀ ਕਸ਼ਟ ਹੈ ਜਰਦਾ।
ਚੰਨ ਦੇ ਨਾਲ ਦੇ ਤਾਰੇ,
ਤਖ਼ਤ ਦਾ ਜ਼ਬਰ ਜਰਦੇ ਨੇ।

ਉਹ ਉਸਦੀ ਅੱਖ ਦੇ ਸਾਹਵੇਂ
ਮੌਤ ਨਾਲ ਜੂਝ ਮਰਦੇ ਨੇ।
ਤੇ ਉਸਦਾ ਸ਼ੁਕਰ ਕਰਦੇ ਨੇ।
ਤੇ ਫਿਰ ਉਹ ਰੋਜ਼ ਆਉਂਦਾ ਹੈ,
ਜਦੋਂ ਇਕ ਚੌਂਕ ਦੇ ਅੰਦਰ,
ਚੰਨ ਦਾ ਫੁੱਲ ਖਿੜਦਾ ਹੈ।
ਜ਼ਬਰ ਤੇ ਸਬਰ ਦਾ ਮੱਘਦਾ,
ਜਦੋਂ ਇਕ ਯੁੱਧ ਛਿੜਦਾ ਹੈ।
ਦਿੱਲੀ ਦੇ ਸ਼ਹਿਰ ਸੰਗ ਸਿੱਧਾ,
ਅਨੰਦਪੁਰ ਸ਼ਹਿਰ ਭਿੜਦਾ ਹੈ।
ਤਖ਼ਤ ਦੇ ਹੁਕਮ ਦੇ ਬੱਧੇ,
ਜ਼ਾਲਮ ਜੱਲਾਦ ਦੇ ਹੱਥੋਂ,
ਜਦੋਂ ਤਲਵਾਰ ਵਰ੍ਹਦੀ ਹੈ।
ਸੁਨਹਿਰੀ ਚੰਨ ਦੇ ਟੁਕੜੇ,
ਉਹੋ ਚੰਦਰੀ ਕਰ ਗੁਜ਼ਰਦੀ ਹੈ।
ਚਾਂਦਨੀ ਚੌਂਕ ਦੇ ਅੰਦਰ,
ਚੰਨ ਦੇ ਸੁਹਲ ਪਿੰਡੇ ਦਾ,
ਖ਼ੂਨ ਜੇ ਡੁੱਲ੍ਹ ਸਕਦਾ ਹੈ।
ਤਾਂ ਕੋਈ ਇਤਿਹਾਸ ਦਾ ਵਰਕਾ,
ਸ਼ਹਾਦਤ ਦੀ ਕਹਾਣੀ ਨੂੰ,
ਭਲਾ ਕਿੰਝ ਭੁੱਲ ਸਕਦਾ ਹੈ?
ਕਹਿਰ ਦੀ ਰਾਤ ਕਾਲੀ ਵਿਚ,
ਜਦੋਂ ਇਹ ਕਹਿਰ ਟੁੱਟਦਾ ਹੈ।
ਤਦੋਂ ਅਸਮਾਨ ਦੇ ਵਿੱਚੋਂ,
ਕੋਈ ਤੂਫਾਨ ਛੁੱਟਦਾ ਹੈ।
ਕਹਿਰ-ਤੂਫ਼ਾਨ ਵਿੱਚ ਡੁੱਬਾ,
ਦਿੱਲੀ ਦਾ ਸ਼ਹਿਰ ਡਰਦਾ ਹੈ।
ਤਾਰਾ ਇਕ ਚੰਨ ਦਾ ਪਿਆਰਾ,
ਚੁੱਕ ਇਕ ਚੰਨ-ਟੁਕੜੇ ਨੂੰ,
ਫਿਰ ਆਪਣੇ ਘਰ 'ਚ ਧਰਦਾ ਹੈ।
ਹੱਥੀਂ ਘਰ ਫੂਕ ਕੇ ਆਪਣਾ,
ਉਹਦਾ ਸਸਕਾਰ ਕਰਦਾ ਹੈ।
ਤਾਰਾ ਇਕ ਹੋਰ ਐਸਾ ਹੀ,
ਰਹਿੰਦੇ ਚੁੱਕ ਚੰਨ-ਟੁਕੜੇ ਨੂੰ,
ਅਨੰਦਪੁਰ ਪਹੁੰਚ ਜਾਂਦਾ ਹੈ।
ਅੱਖਾਂ ਵਿਚ ਹੰਝ ਭਰ ਕੇ ਉਹ,
ਸਾਰੀ ਹੀ ਦਾਸਤਾਂ ਬੀਤੀ,
ਸੂਰਜ ਦੀ ਝੋਲ ਪਾਂਦਾ ਹੈ।
ਅਨੰਦਪੁਰ ਸ਼ਹਿਰ ਦੇ ਅੱਖੀਂ,
ਬੜਾ ਹੀ ਮੋਹ ਉਮਡਦਾ ਹੈ
ਤੇ ਅੱਥਰੂ ਟਪਕ ਪੈਂਦੇ ਨੇ।
ਆਨੰਦਪੁਰ ਸ਼ਹਿਰ ਦੇ ਮੱਥੇ,
ਬੜਾ ਹੀ ਰੋਹ ਉਮਡਦਾ ਹੈ,
ਅੰਗਾਰੇ ਭਬਕ ਪੈਂਦੇ ਨੇ।
ਤੇ ਫਿਰ ਇਤਿਹਾਸ ਤੁਰਦਾ ਹੈ!
ਵਕਤ ਦਾ ਮੋੜ ਮੁੜਦਾ ਹੈ!!
ਤੇ ਜਦ ਇਸ ਸ਼ਹਿਰ ਦਾ ਵਾਰਸ,
ਸੂਰਜ ਉਹ ਤੇਜ਼ ਤੇ ਤੱਤਾ,
ਅੱਗ ਦਾ ਗੀਤ ਗਾਂਦਾ ਹੈ।
ਦਿੱਲੀ ਵੱਲ ਮੂੰਹ ਕਰਕੇ ਤੇ,
ਉਹ ਆਪਣੀ ਤੇਗ਼ ਚੁੰਮਦਾ ਹੈ
ਅਤੇ ਲਲਕਾਰ ਕਹਿੰਦਾ ਹੈ:-
"ਅਨੰਦਪੁਰ ਜਾਗਦਾ ਦਿੱਲੀਏ,
ਅਨੰਦਪੁਰ ਜਾਗਦੇ ਰਹਿਣਾ!
ਜ਼ੁਲਮ ਨੂੰ ਮਾਰਦਾ ਦਿੱਲੀਏ,
ਜ਼ੁਲਮ ਇਸ ਮਾਰਦੇ ਰਹਿਣਾ।
ਨੀਚ ਸਤਿਕਾਰਦਾ ਦਿੱਲੀਏ,
ਇਹਨੇ ਸਤਿਕਾਰਦੇ ਰਹਿਣਾ।
ਸੱਚ ਲਈ ਵਾਰਦਾ ਜਿੰਦੜੀ,
ਇਹਨੇ ਸਦ ਵਾਰਦੇ ਰਹਿਣਾ।
ਦਿੱਲੀਏ ਜ਼ੁਲਮ ਦੇ ਕਿੰਗਰੇ,
ਅਨੰਦਪੁਰ ਤੋੜਦਾ ਰਹਿਸੀ!
ਜ਼ੁਲਮ ਦੀ ਧਾਰ ਨੂੰ ਦਿੱਲੀਏ,
ਅਨੰਦਪੁਰ ਮੋੜਦਾ ਰਹਿਸੀ!"

■




# ਭਾਈ ਕੁਲਵਿੰਦਰ ਸਿੰਘ ਖਾਨਪੁਰੀ ਦਾ ਤਿਹਾੜ ਜੇਲ੍ਹ ਵਿਚ ਕਕਾਰ (ਕੜਾ) ਜਬਰੀ ਉਤਾਰਨਾ ਨਿੰਦਣਯੋਗ : ਜਥੇਦਾਰ ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ ੨੨ ਅਗਸਤ- ਜਥੇਦਾਰ ਅਵਤਾਰ ਸਿੰਘ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਦਿੱਲੀ ਦੀ ਤਿਹਾੜ ਜੇਲ੍ਹ ਵਿਚ ਬੰਦ ਭਾਈ ਕੁਲਵਿੰਦਰ ਸਿੰਘ ਖਾਨਪੁਰੀ ਦਾ ਤਾਮਿਲਨਾਡੂ ਦੀ ਸੁਰੱਖਿਆ ਫੋਰਸ ਵੱਲੋਂ ਜਬਰੀ ਕੜਾ ਉਤਾਰਨ, ਦਸਤਾਰ ਅਤੇ ਕੇਸਾਂ ਦੀ ਬੇਅਦਬੀ ਕਰਨ ਦੀ ਸਖ਼ਤ ਨਿੰਦਾ ਕਰਦਿਆਂ ਸੰਬੰਧਿਤ ਜੇਲ੍ਹ ਅਧਿਕਾਰੀਆਂ ਖ਼ਿਲਾਫ਼ ਕਾਰਵਾਈ ਦੀ ਮੰਗ ਕੀਤੀ ਹੈ।

ਉਨ੍ਹਾਂ ਕਿਹਾ ਕਿ ਭਾਈ ਕੁਲਵਿੰਦਰ ਸਿੰਘ ਵੱਲੋਂ ਆਪਣੇ ਨਾਲ ਹੋਈ ਇਸ ਵਧੀਕੀ ਬਾਰੇ ਇਕ ਪੁਲਿਸ ਅਫ਼ਸਰ ਨੂੰ ਸ਼ਿਕਾਇਤ ਕੀਤੀ ਤਾਂ ਉਸ ਨੇ ਵੀ ਮਦਦ ਕਰਨ ਦੀ ਬਜਾਇ ਇਹ ਕਹਿ ਦਿੱਤਾ ਕਿ ਜਿੱਥੇ ਮਰਜ਼ੀ ਸ਼ਿਕਾਇਤ ਕਰ ਇੱਥੇ ਕੋਈ ਧਰਮ ਨਹੀਂ ਚੱਲਦਾ, ਜੋ ਮੰਦਭਾਗੀ ਗੱਲ ਹੈ।

ਉਨ੍ਹਾਂ ਕਿਹਾ ਕਿ ਭਾਰਤ ਬਹੁ-ਧਰਮੀ ਦੇਸ਼ ਹੈ ਤੇ ਇਸ ਦੇਸ਼ ਦਾ ਕਾਨੂੰਨ ਕਿਸੇ ਵੀ ਫਿਰਕੇ ਦੇ ਸਜ਼ਾ-ਯਾਫ਼ਤਾ ਜੇਲ੍ਹ ਵਿਚ ਬੰਦ ਵਿਅਕਤੀ ਦੀਆਂ ਧਾਰਮਿਕ ਭਾਵਨਾਵਾਂ ਨੂੰ ਠੇਸ ਨਹੀਂ ਪਹੁੰਚਾਈ ਜਾ ਸਕਦੀ, ਪਰੰਤੂ ਤਿਹਾੜ ਜੇਲ੍ਹ ਵਿਚ ਤਾਮਿਲਨਾਡੂ ਦੀਆਂ ਸੁਰੱਖਿਆ ਫੋਰਸਾਂ ਨੇ ਭਾਈ ਕੁਲਵਿੰਦਰ ਸਿੰਘ ਖਾਨਪੁਰੀ ਦਾ ਜਬਰੀ ਕੜਾ ਉਤਾਰਨ, ਦਸਤਾਰ ਤੇ ਕੇਸਾਂ ਦੀ ਬੇਅਦਬੀ ਕਰ ਕੇ ਸਿੱਖ ਭਾਵਨਾਵਾਂ ਨੂੰ ਵੱਡੀ ਸੱਟ ਮਾਰੀ ਹੈ। ਜੇਲ੍ਹ ਵਿਚ ਵਾਪਰੀ ਇਸ ਘਟਨਾ ਨਾਲ ਇੰਝ ਪ੍ਰਤੀਤ ਹੁੰਦਾ ਹੈ ਕਿ ਦੇਸ਼ ਲਈ ਸਭ ਤੋਂ ਵੱਧ ਕੁਰਬਾਨੀਆਂ ਕਰਨ ਵਾਲੀ ਸਿੱਖ ਕੌਮ ਆਪਣੇ ਹੀ ਦੇਸ਼ ਵਿਚ ਸੁਰੱਖਿਅਤ ਨਹੀਂ। ਉਨ੍ਹਾਂ ਕਿਹਾ ਕਿ ਦਸਮੇਸ਼ ਪਿਤਾ ਵੱਲੋਂ ਖਾਲਸਾ ਪੰਥ ਦੀ ਸਿਰਜਣਾ ਕੀਤੀ ਗਈ ਤਾਂ ਖੰਡੇ ਬਾਟੇ ਦੀ ਪਾਹੁਲ (ਅੰਮ੍ਰਿਤ ਛਕਾਉਣ) ਸਮੇਂ ਖਾਲਸੇ ਨੂੰ ਪੰਜ ਕਕਾਰ ਬਖ਼ਸ਼ਿਸ਼ ਕੀਤੇ ਸਨ, ਜਿਨ੍ਹਾਂ ਵਿਚ ਕੜਾ ਅਹਿਮ ਹੈ ਤੇ ਇਸ ਨੂੰ ਕੋਈ ਵੀ ਸਿੱਖ ਆਪਣੇ ਸਰੀਰ ਨਾਲੋਂ ਵੱਖ ਨਹੀਂ ਕਰ ਸਕਦਾ। ਉਨ੍ਹਾਂ ਇਕ ਵਾਰ ਫਿਰ ਜ਼ੋਰ ਦੇ ਕੇ ਕਿਹਾ ਕਿ ਜੇਲ੍ਹ ਵਿਚ ਵਾਪਰੀ ਇਸ ਘਟਨਾ ਪ੍ਰਤੀ ਸਿੱਖਾਂ ਵਿਚ ਭਾਰੀ ਰੋਸ ਤੇ ਰੋਹ ਹੈ ਇਸ ਲਈ ਦੋਸ਼ੀ ਪੁਲਿਸ ਮੁਲਾਜ਼ਮਾਂ ਤੇ ਅਧਿਕਾਰੀਆਂ ਖ਼ਿਲਾਫ਼ ਸਖਤ ਕਾਰਵਾਈ ਹੋਣੀ ਚਾਹੀਦੀ ਹੈ।

# ਓਂਟਾਰੀਓ 'ਚ ਸਿੱਖਾਂ ਨੂੰ ਹੈਲਮਟ ਤੋਂ ਛੋਟ ਨਾ ਦੇਣਾ ਮੰਦਭਾਗਾ : ਜਥੇਦਾਰ ਅਵਤਾਰ ਸਿੰਘ

ਸ੍ਰੀ ਅੰਮ੍ਰਿਤਸਰ ੨੨ ਅਗਸਤ- ਜਥੇਦਾਰ ਅਵਤਾਰ ਸਿੰਘ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਸਿੱਖਾਂ ਨੂੰ ਕੈਨੇਡਾ ਦੇ ਪੂਰਬੀ ਸੈਂਟਰਲ ਸੂਬੇ ਓਂਟਾਰੀਓ ਦੀ ਮੁੱਖ ਮੰਤਰੀ ਵੱਲੋਂ ਮੋਟਰਸਾਈਕਲ 'ਤੇ ਸਵਾਰੀ ਦੌਰਾਨ ਹੈਲਮਟ ਪਾਉਣ ਤੋਂ ਛੋਟ ਨਾ ਦੇਣ ਨੂੰ ਇਕ ਨਿਰਾਸ਼ਾਜਨਕ ਵਿਸ਼ਾ ਦੱਸਿਆ ਹੈ। ਉਨ੍ਹਾਂ ਕਿਹਾ ਕਿ ਜਿੱਥੇ ਸਿੱਖ ਲਈ ਦਸਤਾਰ ਸਜਾਉਣਾ ਉਸ ਦੇ ਸਿੱਖ ਹੋਣ ਲਈ ਮਾਣ ਵਾਲੀ ਗੱਲ ਹੈ, ਉੱਥੇ ਦਸਤਾਰ ਟ੍ਰੈਫਿਕ ਸਮੇਂ ਸਿੱਖ ਦੀ ਸੁਰੱਖਿਆ ਦਾ ਵੀ ਸਾਧਨ

ਹੈ। ਉਨ੍ਹਾਂ ਦਿੱਲੀ ਦੀ ਕੇਂਦਰ ਸਰਕਾਰ ਨੂੰ ਅਪੀਲ ਕਰਦਿਆਂ ਕਿਹਾ ਕਿ ਉਹ ਆਪਣੇ ਵਿਦੇਸ਼ ਮੰਤਰਾਲੇ ਰਾਹੀਂ ਕੈਨੇਡਾ ਸਰਕਾਰ ਨੂੰ ਦਸਤਾਰ ਦੀ ਮਹਾਨਤਾ ਅਤੇ ਇਸ ਦੀ ਅਹਿਮੀਅਤ ਬਾਰੇ ਜਾਣੂ ਕਰਵਾਏ ਅਤੇ ਕੈਨੇਡਾ ਦੇ ਬ੍ਰਿਟਿਸ਼ ਕੋਲੰਬੀਆ ਅਤੇ ਮੈਨੀਟੋਬਾ ਸੂਬਿਆਂ ਵਾਂਗ ਓਂਟਾਰੀਓ ਵਿਚ ਵੀ ਮੋਟਰਸਾਈਕਲ ਦੀ ਸਵਾਰੀ ਕਰਨ ਸਮੇਂ ਹੈਲਮਟ ਪਹਿਨਣ ਤੋਂ ਛੋਟ ਦਵਾਉਣ ਦੀ ਅਪੀਲ ਕੀਤੀ ਜਾਵੇ।

ਉਨ੍ਹਾਂ ਦੇਸ਼-ਵਿਦੇਸ਼ ਦੀਆਂ ਧਾਰਮਿਕ ਅਤੇ ਸਮਾਜਿਕ ਜਥੇਬੰਦੀਆਂ, ਸਿੰਘ ਸਭਾਵਾਂ, ਸਭਾ-ਸੁਸਾਇਟੀਆਂ ਅਤੇ ਗੁਰਦੁਆਰਾ ਕਮੇਟੀਆਂ ਨੂੰ ਵੀ ਕੈਨੇਡਾ ਦੀ ਸਰਕਾਰ ਨਾਲ ਸਿੱਧੇ ਤੌਰ 'ਤੇ ਗੱਲਬਾਤ ਕਰਨ ਦੀ ਅਪੀਲ ਕੀਤੀ।

# ਸਮੁੱਚੇ ਸ਼੍ਰੋਮਣੀ ਕਮੇਟੀ ਮੁਲਾਜ਼ਮਾਂ ਵੱਲੋਂ ਜੰਮੂ-ਕਸ਼ਮੀਰ ਦੇ ਹੜ੍ਹ ਪੀੜਤਾਂ ਲਈ ਦੋ ਦਿਨ ਦੀ ਤਨਖਾਹ ਰਾਹਤ ਫੰਡ 'ਚ

ਸ੍ਰੀ ਅੰਮ੍ਰਿਤਸਰ : ੧੦ ਸਤੰਬਰ- ਜਥੇਦਾਰ ਅਵਤਾਰ ਸਿੰਘ, ਪ੍ਰਧਾਨ, ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਨੇ ਜੰਮੂ-ਕਸ਼ਮੀਰ ਵਿਚ ਆਏ ਭਿਆਨਕ ਹੜ੍ਹਾਂ ਨੂੰ ਵੱਡੀ ਕੌਮੀ ਆਫ਼ਤਾ ਕਰਾਰ ਦੇਂਦਿਆਂ ਹੋਇਆ ਕਿਹਾ ਕਿ ਇਸ ਦੁਖਦਾਈ ਤੇ ਵੱਡੀ ਤ੍ਰਾਸਦੀ ਨਾਲ ਪ੍ਰਭਾਵਿਤ ਹੋਏ ਲੱਖਾਂ ਲੋਕਾਂ ਦੀ ਸਹਾਇਤਾ ਲਈ ਸਮੁੱਚੀਆਂ ਸਮਾਜ ਸੇਵੀ ਸੰਸਥਾਵਾਂ ਦੇ ਵਲੰਟੀਅਰਾਂ ਨੂੰ ਪੂਰੀ ਸੁਹਿਰਦਤਾ ਤੇ ਸੇਵਾ-ਭਾਵਨਾ ਦੇ ਨਾਲ ਅੱਗੇ ਆਉਣਾ ਚਾਹੀਦਾ ਹੈ, ਤਾਂ ਜੋ ਸ਼ੁਰੂ ਹੋਏ ਰਾਹਤ-ਕਾਰਜਾਂ ਵਿਚ ਤੇਜ਼ੀ ਲਿਆਂਦੀ ਜਾ ਸਕੇ। ਉਨ੍ਹਾਂ ਨੇ ਇਹ ਵੀ ਐਲਾਨ ਕੀਤਾ ਕਿ ਜੰਮੂ-ਕਸ਼ਮੀਰ ਦੇ ਹੜ੍ਹਾਂ ਨਾਲ ਪ੍ਰਭਾਵਿਤ ਲੋਕਾਂ ਦੀ ਹਰ ਪੱਖੋਂ ਮਦਦ ਕਰਨ ਦੇ ਲਈ ਸ਼੍ਰੋਮਣੀ ਗੁ: ਪ੍ਰ: ਕਮੇਟੀ ਵੱਲੋਂ ਸ਼ੁਰੂ ਕੀਤੇ ਗਏ ਰਾਹਤ ਫੰਡ ਵਿਚ ਆਪਣਾ ਉਚਿਤ ਯੋਗਦਾਨ ਪਾਉਣ ਦੇ ਮਨੋਰਥ ਨਾਲ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੇ ਸਮੂਹ ਮੁਲਾਜ਼ਮਾਂ ਆਪਣੀ ਦੋ ਦਿਨ ਦੀ ਬਣਦੀ ਤਨਖਾਹ ਇਸ ਰਾਹਤ ਫੰਡ ਵਿਚ ਪਾਉਣਗੇ।

ਜਥੇਦਾਰ ਅਵਤਾਰ ਸਿੰਘ ਨੇ ਕਿਹਾ ਕਿ ਸਰਬੱਤ ਦਾ ਭਲਾ ਮੰਗਣ ਵਾਲੀ ਸੰਸਥਾ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਹਮੇਸ਼ਾਂ ਹੀ ਮਨੁੱਖਤਾ ਦੇ ਭਲਾਈ ਕਾਰਜਾਂ ਨੂੰ ਸਮਰਪਿਤ ਰਹੀ ਹੈ, ਖਾਸ ਕਰਕੇ ਪਿਛਲੇ ਸਮੇਂ ਦੌਰਾਨ ਦੇਸ਼ ਵਿਚ ਆਈਆਂ ਕੁਦਰਤੀ ਆਫ਼ਤਾਂ ਜਿਵੇਂ ਕਿ ਸੁਨਾਮੀ, ਗੁਜਰਾਤ ਵਿਚ ਆਏ ਭੂਚਾਲ, ਉਤਰਾਖੰਡ ਵਿਚ ਵਾਪਰੀ ਭਿਆਨਕ ਤ੍ਰਾਸਦੀ ਆਦਿ ਵਿਚ ਆਪਣੀ ਸਰਗਰਮ ਭੂਮਿਕਾ ਨਿਭਾ ਕੇ ਲੱਖਾਂ ਲੋਕਾਂ ਨੂੰ ਨਿਸ਼ਕਾਮ ਰੂਪ 'ਚ ਰਾਹਤ ਸਮੱਗਰੀ ਭੇਜੀ। ਉਨ੍ਹਾਂ ਜਾਣਕਾਰੀ ਦੇਂਦਿਆਂ ਕਿਹਾ ਕਿ ਜੰਮੂ-ਕਸ਼ਮੀਰ ਵਿਚ ਆਈ ਕੁਦਰਤੀ ਆਫ਼ਤ (ਭਿਆਨਕ ਹੜ੍ਹਾਂ) ਤੋਂ ਪ੍ਰਭਾਵਿਤ ਲੋਕਾਂ ਦੀ ਮਦਦ ਲਈ ਸ਼੍ਰੋਮਣੀ ਕਮੇਟੀ ਨੇ ਆਪਣਾ ਮੁੱਢਲਾ ਫ਼ਰਜ਼ ਨਿਭਾਉਂਦਿਆਂ ਹੋਇਆਂ ਹਵਾਈ ਜਹਾਜ਼ ਰਾਹੀਂ ਵੱਡੀ ਰਾਹਤ ਸਮੱਗਰੀ ਉੱਥੋਂ ਦੇ ਲੋਕਾਂ ਦੀ ਲੋੜ ਅਨੁਸਾਰ ਕੰਬਲ, ਨਿਊਟਰੀ, ਸਾਬਣ ਤੇ ਸੰਗਤਾਂ ਲਈ ਤਿਆਰ ਲੰਗਰ-ਪਰਸ਼ਾਦਾ ਰਾਹਤ ਸਮੱਗਰੀ ਵਜੋਂ ਭੇਜਿਆ ਗਿਆ ਹੈ। ਉਨ੍ਹਾਂ ਦੱਸਿਆ ਕਿ ਸ਼੍ਰੋਮਣੀ ਕਮੇਟੀ ਦੀ ਸ੍ਰੀਨਗਰ ਰਾਹਤ-ਕਾਰਜਾਂ ਲਈ ਪਹੁੰਚੀ ਟੀਮ ਨੂੰ ਹੜ੍ਹ-ਪੀੜ੍ਹਤਾਂ ਦੀ ਲੋੜ ਅਨੁਸਾਰ ਸ਼ੁੱਧ ਪੀਣ ਵਾਲੇ ਪਾਣੀ ਦੀਆਂ ਬੋਤਲਾਂ, ਬੱਚਿਆਂ ਵਾਸਤੇ ਦੁੱਧ, ਆਟਾ, ਟੂਥ-ਬੁਰਸ਼, ਪੇਸਟਾਂ, ਬਿਸਕੁਟ ਪੈਕਟ, ਸਰ੍ਹੋਂ ਦਾ ਤੇਲ, ਮੋਮਬੱਤੀਆਂ ਤੇ ਮਾਚਿਸ ਡੱਬੀਆਂ, ਚੱਪਲਾਂ, ਸਾਬਣ, ਪਜਾਮੇ, ਟੀ-ਸ਼ਰਟ ਤੇ ਤੋਲੀਏ ਆਦਿ ਸਮੱਗਰੀ ਭੇਜੀ ਗਈ ਹੈ।

ਇਸੇ ਤਰ੍ਹਾਂ ਰਾਹਤ ਕਾਰਜਾਂ ਵਿਚ ਹੋਰ

ਤੇਜੀ ਲਿਆਉਣ ਦੇ ਮਨੋਰਥ ਨਾਲ ਸ਼੍ਰੋਮਣੀ ਕਮੇਟੀ ਵੱਲੋਂ ਸ੍ਰੀਨਗਰ ਵਿਖੇ ਸਥਿਤ ਗੁਰਦੁਆਰਾ ਸ਼ਹੀਦ ਬੁੰਗਾ ਸਾਹਿਬ ਵਿਖੇ ਰਾਹਤ ਕੈਂਪ ਲਗਾਇਆ ਗਿਆ ਹੈ। ਜਿਸ ਵਿਚ ਹਜਾਰਾਂ ਹੀ ਹੜ੍ਹ ਪੀੜਤ ਲੋਕਾਂ ਨੇ ਸ਼ਰਨ ਲਈ ਹੋਈ ਹੈ। ਉਨ੍ਹਾਂ ਨੇ ਇਹ ਵੀ ਜਾਣਕਾਰੀ ਦਿੱਤੀ ਹੈ ਕਿ ਜਿੰਨੀ ਦੇਰ ਤਕ ਜੰਮੂ-ਕਸ਼ਮੀਰ ਵਿਚ ਹਾਲਾਤ ਸੁਖਾਵੇਂ ਨਹੀਂ ਹੋ ਜਾਂਦੇ, ਉਨੀ ਦੇਰ ਤਕ ਸ਼੍ਰੋਮਣੀ ਕਮੇਟੀ ਦੇ ਵੱਲੋਂ ਰਾਹਤ ਕਾਰਜ ਜਾਰੀ ਰਹਿਣਗੇ ਉਨ੍ਹਾਂ ਦੱਸਿਆ ਕਿ ਜੰਮੂ-ਕਸ਼ਮੀਰ ਤੋਂ ਆਉਣ ਵਾਲੇ ਮਰੀਜ਼ਾਂ ਦਾ ਸ੍ਰੀ ਗੁਰੂ ਰਾਮਦਾਸ ਹਸਪਤਾਲ ਸ੍ਰੀ ਅੰਮ੍ਰਿਤਸਰ ਵਿਖੇ ਮੁਫ਼ਤ ਇਲਾਜ ਕੀਤਾ ਜਾ ਰਿਹਾ ਹੈ ਅਤੇ ਹੜ੍ਹ ਪ੍ਰਭਾਵਿਤ ਲੋਕਾਂ ਦੇ ਰਹਿਣ ਦਾ ਵਿਸ਼ੇਸ਼ ਪ੍ਰਬੰਧ ਵੀ ਕੀਤਾ ਗਿਆ ਹੈ।

# ਸ਼੍ਰੋਮਣੀ ਕਮੇਟੀ ਨੇ ਜੰਮੂ-ਕਸ਼ਮੀਰ ’ਚ ਫਸੇ ਹੜ੍ਹ-ਪੀੜ੍ਹਤਾਂ ਨੂੰ ਹਵਾਈ ਜਹਾਜ਼ ਰਾਹੀਂ ਸੁਰੱਖਿਅਤ ਵਾਪਸ ਲਿਆਂਦਾ

ਸ੍ਰੀ ਅੰਮ੍ਰਿਤਸਰ : ੧੩ ਸਤੰਬਰ- ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੇ ਪ੍ਰਧਾਨ ਜਥੇਦਾਰ ਅਵਤਾਰ ਸਿੰਘ ਦੇ ਨਿਰਦੇਸ਼ਾਂ ਅਨੁਸਾਰ ਸ਼੍ਰੋਮਣੀ ਗੁ: ਪ੍ਰ: ਕਮੇਟੀ ਜੰਮੂ-ਕਸ਼ਮੀਰ ਦੇ ਹੜ੍ਹ-ਪੀੜਤਾਂ ਦੀ ਲਗਾਤਾਰ ਦਿਲ ਖੋਲ੍ਹ ਕੇ ਮਦਦ ਕਰ ਰਹੀ ਹੈ। ਸ਼੍ਰੋਮਣੀ ਕਮੇਟੀ ਵੱਲੋਂ ਜੰਮੂ-ਕਸ਼ਮੀਰ ਦੇ ਸ੍ਰੀਨਗਰ ਵਿਖੇ ਗੁਰਦੁਆਰਾ ਸ਼ਹੀਦਗੰਜ ਬਡਗਾਮ ’ਚ ਸਭ ਤੋਂ ਪਹਿਲਾਂ ਰਾਹਤ ਕੈਂਪ ਸ਼ੁਰੂ ਕੀਤਾ। ਜਿੱਥੇ ਨਿਰੰਤਰ ਹਜ਼ਾਰਾਂ ਹੜ੍ਹ-ਪੀੜ੍ਹਤਾਂ ਦੀ ਮਦਦ ਕੀਤੀ ਜਾ ਰਹੀ ਹੈ। ਸ਼੍ਰੋਮਣੀ ਕਮੇਟੀ ਵੱਲੋਂ ਇਨ੍ਹਾਂ ਹੜ੍ਹ-ਪੀੜ੍ਹਤਾਂ ਲਈ ਲਗਾਤਾਰ ਰਾਸ਼ਨ, ਪਹਿਨਣ ਲਈ ਕੱਪੜੇ, ਬੱਚਿਆਂ ਲਈ ਦੁੱਧ ਫੀਡਰ ਬੋਤਲਾਂ, ਕੰਬਲ, ਚੱਪਲਾਂ ਆਦਿ ਸਾਮਾਨ ਭੇਜਿਆ ਜਾ ਚੁੱਕਾ ਹੈ। ਇਨ੍ਹਾਂ ਵਿਚਾਰਾਂ ਦਾ ਪ੍ਰਗਟਾਵਾ ਸ. ਮੋਹਨ ਸਿੰਘ ਬੰਗੀ, ਅੰਤ੍ਰਿੰਗ ਮੈਂਬਰ ਅਤੇ ਸ. ਦਲਮੇਘ ਸਿੰਘ, ਸਕੱਤਰ, ਸ਼੍ਰੋਮਣੀ ਕਮੇਟੀ ਨੇ ਕੀਤਾ।

ਉਨ੍ਹਾਂ ਦੱਸਿਆ ਕਿ ਸ਼੍ਰੋਮਣੀ ਗੁ: ਪ੍ਰ: ਕਮੇਟੀ ਵੱਲੋਂ ਜੰਮੂ-ਕਸ਼ਮੀਰ ’ਚ ਫਸੇ ਹੜ੍ਹ-ਪੀੜਤਾਂ ਨੂੰ ਸ੍ਰੀਨਗਰ ਤੋਂ ਸ੍ਰੀ ਅੰਮ੍ਰਿਤਸਰ ਤੀਕ ਹਵਾਈ ਜਹਾਜ਼ ਰਾਹੀਂ ਸੁਰੱਖਿਅਤ ਵਾਪਸ ਲਿਆਂਦਾ ਗਿਆ ਹੈ, ਜਿਨ੍ਹਾਂ ਵਿਚ ਸ. ਦੀਪਕ ਸਿੰਘ, ਸ. ਪ੍ਰਗਟ ਸਿੰਘ, ਸ. ਸਰਵਣ ਸਿੰਘ, ਸ. ਸੁਖਦੇਵ ਸਿੰਘ, ਸ. ਕਰਤਾਰ ਸਿੰਘ, ਸ. ਦੇਵੀ ਸਿੰਘ, ਸ. ਸ਼ਮਸ਼ੇਰ ਸਿੰਘ, ਸ. ਪ੍ਰਿਤਪਾਲ ਸਿੰਘ, ਸ. ਸਿਵਾਜੀਤ ਸਿੰਘ, ਸ. ਬਲਵਿੰਦਰ ਸਿੰਘ, ਸ. ਬੁੱਧੂ ਸਿੰਘ, ਸ. ਬਖਸ਼ੀਸ਼ ਸਿੰਘ, ਸ. ਮਲਕੀਤ ਸਿੰਘ, ਸ. ਬਲਦੇਵ ਸਿੰਘ, ਸ. ਹਰਪ੍ਰੀਤ ਸਿੰਘ, ਸ. ਸਤਪਾਲ ਸਿੰਘ, ਸ. ਹੀਰਾ ਸਿੰਘ, ਸ. ਹਰਪ੍ਰੀਤ ਸਿੰਘ, ਸ. ਸੁਖਵਿੰਦਰ ਸਿੰਘ, ਸ. ਮਨਜੀਤ ਸਿੰਘ, ਸ. ਗੁਰਦੀਪ ਸਿੰਘ, ਸ. ਰੇਸ਼ਮ ਸਿੰਘ, ਸ. ਸਕੱਤਰ ਸਿੰਘ, ਸ. ਜਸਕਰਨ ਸਿੰਘ, ਸ. ਹਰਜਿੰਦਰ ਸਿੰਘ, ਬੀਬੀ ਰਜਵੰਤ ਕੌਰ, ਬੀਬੀ ਅਮਨਦੀਪ ਕੌਰ, ਸ. ਲਾਲ ਸਿੰਘ, ਸ. ਹਰਿੰਦਰ ਸਿੰਘ, ਸ. ਗੁਰਦੇਵ ਸਿੰਘ, ਸ. ਸਤਨਾਮ ਸਿੰਘ, ਸ. ਗੁਰਨਾਮ ਸਿੰਘ, ਸ. ਪ੍ਰੇਮ ਸਿੰਘ, ਸ. ਲਵਪ੍ਰੀਤ ਸਿੰਘ, ਸ. ਹਰਜਿੰਦਰ ਸਿੰਘ, ਸ. ਰਮਨਪ੍ਰੀਤ ਸਿੰਘ, ਸ. ਹਰਦੇਵ ਸਿੰਘ, ਸ. ਸੁਨੀਲ ਸਿੰਘ, ਸ. ਸੁਖਦੇਵ ਸਿੰਘ, ਸ. ਸੁਖਰਾਜ ਸਿੰਘ, ਸ. ਬਲਜੀਤ ਸਿੰਘ, ਸ. ਹਰਪ੍ਰੀਤ ਸਿੰਘ, ਸ. ਪਲਵਿੰਦਰ ਸਿੰਘ, ਸ. ਕੁਲਦੀਪ ਸਿੰਘ, ਸ.ਬਲਵਿੰਦਰ ਸਿੰਘ, ਸ. ਮਨਦੀਪ ਸਿੰਘ ਤੇ ਸ. ਕੁਲਵੰਤ ਸਿੰਘ ਸ਼ਾਮਲ ਹਨ। ਉਨ੍ਹਾਂ ਦੱਸਿਆ ਕਿ ਇਨ੍ਹਾਂ ਤੋਂ ਇਲਾਵਾ ਗੁਰਦਾਸਪੁਰ ਏਰੀਏ ਨਾਲ ਸੰਬੰਧਿਤ ੩੯ ਹੜ੍ਹ-ਪੀੜਤਾਂ ਨੂੰ ਸ਼੍ਰੋਮਣੀ ਕਮੇਟੀ ਵੱਲੋਂ ਵਿਸ਼ੇਸ਼ ਉਪਰਾਲਾ ਕਰ ਕੇ ਆਪਣੇ ਖਰਚੇ ’ਤੇ ਸ੍ਰੀ ਅੰਮ੍ਰਿਤਸਰ ਲਿਆਂਦਾ ਗਿਆ। ■

# ਧਰਮ ਪ੍ਰਚਾਰ ਕਮੇਟੀ ਦੀਆਂ ਪ੍ਰਚਾਰ ਸਰਗਰਮੀਆਂ

## ਚੋਹਲਾ ਸਾਹਿਬ ਵਿਖੇ ਗੁਰਮਤਿ ਸਮਾਗਮ

ਪ੍ਰਚਾਰਕ ਸਰਬਜੀਤ ਸਿੰਘ ਢੋਟੀਆਂ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ) ਵੱਲੋਂ ਸ਼ਹੀਦ ਸਿੱਖ ਮਿਸ਼ਨਰੀ ਕਾਲਜ, ਸ੍ਰੀ ਅੰਮ੍ਰਿਤਸਰ ਦੇ ਵਿਸ਼ੇਸ਼ ਪ੍ਰਬੰਧ ਸਦਕਾ ਸਿੱਖੀ ਦੇ ਪ੍ਰਚਾਰ ਅਤੇ ਨੌਜਵਾਨਾਂ ਨੂੰ ਨਸ਼ਿਆਂ ਤੋਂ ਬਚਣ ਦੀ ਪ੍ਰੇਰਨਾ ਕਰਨ ਲਈ ੧੦ ਤੋਂ ੩੦ ਮਈ, ੨੦੧੪ ਤਕ ਚੋਹਲਾ ਸਾਹਿਬ ਤੇ ਆਸ ਪਾਸ ਦੇ ਵੱਖ-ਵੱਖ ਪਿੰਡਾਂ ਵਿਖੇ ਗੁਰਮਤਿ ਸਮਾਗਮ ਕੀਤੇ ਗਏ। ਇਨ੍ਹਾਂ ਸਮਾਗਮਾਂ ਵਿਚ ਕਵੀਸ਼ਰ, ਭਾਈ ਜਸਵੰਤ ਸਿੰਘ ਕਰਮੂੰਵਾਲਾ ਅਤੇ ਪ੍ਰਚਾਰਕ, ਭਾਈ ਸੁਖਬੀਰ ਸਿੰਘ ਮਾਨੋਚਾਹਲ ਨੇ ਸੰਗਤਾਂ ਨੂੰ ਗੁਰਬਾਣੀ ਅਤੇ ਗੁਰ-ਇਤਿਹਾਸ ਦੀ ਜਾਣਕਾਰੀ ਦਿੱਤੀ।ਇਸ ਮੌਕੇ ਗੁ: ਚੋਹਲਾ ਸਾਹਿਬ ਵਿਖੇ ਹੋਏ ਅੰਮ੍ਰਿਤ-ਸੰਚਾਰ ਦੌਰਾਨ ੫੦੦ ਪ੍ਰਾਣੀਆਂ ਨੇ ਅੰਮ੍ਰਿਤ-ਪਾਨ ਕੀਤਾ। ਇਨ੍ਹਾਂ ਸਮਾਗਮਾਂ ਵਿਚ ਸ਼ਹੀਦ ਸਿੱਖ ਮਿਸ਼ਨਰੀ ਕਾਲਜ ਦੇ ਪ੍ਰਿੰਸੀਪਲ ਸ. ਬਲਦੇਵ ਸਿੰਘ ਅਤੇ ਸ਼੍ਰੋਮਣੀ ਗੁ: ਪ੍ਰ: ਕਮੇਟੀ ਦੀ ਅੰਤ੍ਰਿੰਗ ਕਮੇਟੀ ਦੇ ਮੈਂਬਰ ਸ. ਗੁਰਬਚਨ ਸਿੰਘ ਕਰਮੂੰਵਾਲ ਨੇ ਭਰਪੂਰ ਸਹਿਯੋਗ ਦਿੱਤਾ।

## ਜ਼ਿਲ੍ਹਾ ਫਤਿਹਗੜ੍ਹ ਸਾਹਿਬ ਵਿਖੇ ਗੁਰਮਤਿ ਸਮਾਗਮ

ਭਾਈ ਅਵਤਾਰ ਸਿੰਘ ਹਲੋਤਾਲੀ, ਪ੍ਰਚਾਰਕ ਵੱਲੋਂ ਪੁੱਜੀ ਰਿਪੋਰਟ ਅਨੁਸਾਰ ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ), ਸ੍ਰੀ ਅੰਮ੍ਰਿਤਸਰ ਵੱਲੋਂ ਸਿੱਖੀ ਦੇ ਪ੍ਰਚਾਰ ਤੇ ਪ੍ਰਸਾਰ ਲਈ ਸ. ਕਰਨੈਲ ਸਿੰਘ ਪੰਜੋਲੀ, ਮੈਂਬਰ, ਅੰਤ੍ਰਿੰਗ ਕਮੇਟੀ (ਸ਼੍ਰੋ: ਗੁ: ਪ੍ਰ: ਕਮੇਟੀ) ਅਤੇ ਭਾਈ ਰਵਿੰਦਰ ਸਿੰਘ ਖਾਲਸਾ, ਮੈਂਬਰ, (ਸ਼੍ਰੋ:ਗੁ:ਪ੍ਰ:ਕਮੇਟੀ) ਦੀ ਸਰਪ੍ਰਸਤੀ ਹੇਠ ਗੁ: ਸ੍ਰੀ ਫਤਿਹਗੜ੍ਹ ਸਾਹਿਬ ਵਿਖੇ ੭ ਤੋਂ ੧੪ ਜੂਨ, ੨੦੧੪ ਤਕ ਬੱਚਿਆਂ ਦਾ ਅੱਠ-ਰੋਜ਼ਾ ਗੁਰਮਤਿ ਕੈਂਪ ਲਗਾਇਆ ਗਿਆ। ਇਸ ਕੈਂਪ ਵਿਚ ਕੁੱਲ ੨੫੦ ਬੱਚਿਆਂ ਨੇ ਭਾਗ ਲਿਆ। ਇਸ ਕੈਂਪ ਵਿਚ ਵੱਖ-ਵੱਖ ਪ੍ਰਚਾਰਕ ਸਾਹਿਬਾਨ ਨੇ ਭਾਗ ਲੈਣ ਵਾਲੇ ਬੱਚਿਆਂ ਨੂੰ ਗੁਰਬਾਣੀ-ਵਿਆਕਰਣ, ਸਿੱਖ ਇਤਿਹਾਸ ਆਦਿ ਬਾਰੇ ਭਰਪੂਰ ਜਾਣਕਾਰੀ ਦਿੱਤੀ।

ਉਪਰੋਕਤ ਸਮਾਗਮਾਂ ਤੋਂ ਇਲਾਵਾ ਜ਼ਿਲ੍ਹਾ ਫਤਿਹਗੜ੍ਹ ਸਾਹਿਬ ਦੇ ਪਿੰਡ ਸੌਂਟੀ ਵਿਖੇ ੬ ਜੁਲਾਈ, ੨੦੧੪ ਨੂੰ ਗੁਰਮਤਿ ਸਮਾਗਮ ਕਰਵਾਇਆ ਗਿਆ, ਜਿਸ ਵਿਚ ਬੱਚਿਆਂ ਦੇ ਦਸਤਾਰ ਮੁਕਾਬਲੇ ਅਤੇ ਗੁਰਬਾਣੀ ਕੰਠ ਮੁਕਾਬਲਿਆਂ ਦਾ ਆਯੋਜਨ ਕੀਤਾ। ਇਨ੍ਹਾਂ ਮੁਕਾਬਲਿਆਂ ਵਿਚ ਪਹਿਲੇ, ਦੂਜੇ ਅਤੇ ਤੀਜੇ ਸਥਾਨ 'ਤੇ ਆਉਣ ਵਾਲੇ ਬੱਚਿਆਂ ਨੂੰ ਵਿਸ਼ੇਸ ਤੌਰ 'ਤੇ ਸਨਮਾਨਿਤ ਕੀਤਾ ਗਿਆ।

## ਸਿੱਖ ਮਿਸ਼ਨ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਵੱਲੋਂ ਅੰਮ੍ਰਿਤ-ਸੰਚਾਰ

ਇੰਚਾਰਜ, ਸਿੱਖ ਮਿਸ਼ਨ ਹਰਿਆਣਾ ਤੇ ਹਿਮਾਚਲ ਪ੍ਰਦੇਸ਼ ਵੱਲੋਂ ਪ੍ਰਾਪਤ ਰਿਪੋਰਟ ਅਨੁਸਾਰ ਗੁਰਦੁਆਰਾ ਪੰਜੋਖਰਾ ਸਾਹਿਬ, ਅੰਬਾਲਾ (ਹਰਿਆਣਾ) ਵਿਖੇ ੨੩ ਜੁਲਾਈ, ੨੦੧੪ ਨੂੰ ਅੰਮ੍ਰਿਤ-ਸੰਚਾਰ ਸਮਾਗਮ ਕਰਵਾਇਆ ਗਿਆ, ਜਿਸ ਵਿਚ ਕੁੱਲ ੯੭ ਪ੍ਰਾਣੀਆਂ ਨੇ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕੀਤੀ ਅਤੇ ਗੁਰੂ ਵਾਲੇ ਬਣੇ।

## ਗੁਰਦੁਆਰਾ ਗੁਰੂ ਕਾ ਬਾਗ ਵਿਖੇ ਗੁਰਮਤਿ ਸਮਾਗਮ

ਧਰਮ ਪ੍ਰਚਾਰ ਕਮੇਟੀ (ਸ਼੍ਰੋ:ਗੁ:ਪ੍ਰ:ਕਮੇਟੀ), ਸ੍ਰੀ ਅੰਮ੍ਰਿਤਸਰ ਵੱਲੋਂ ਗੁਰਦੁਆਰਾ ਗੁਰੂ ਕਾ ਬਾਗ, ਤਹਿਸੀਲ ਅਜਨਾਲਾ, ਜ਼ਿਲ੍ਹਾ ਸ੍ਰੀ ਅੰਮ੍ਰਿਤਸਰ ਵਿਖੇ ੨੩ ਤੋਂ ੨੫ ਅਗਸਤ, ੨੦੧੪ ਤਕ ਤਿੰਨ-ਰੋਜ਼ਾ ਗੁਰਮਤਿ ਸਮਾਗਮ ਕਰਵਾਇਆ ਗਿਆ। ਇਸ ਦੌਰਾਨ ਬੱਚਿਆਂ ਦਾ ਦਸਤਾਰ ਮੁਕਾਬਲਾ, ਕਵਿਤਾ ਅਤੇ ਭਾਸ਼ਣ ਮੁਕਾਬਲੇ ਕਰਵਾਏ ਗਏ। ਇਸ ਸਮਾਗਮ ਵਿਚ ਪ੍ਰਚਾਰਕ ਭਾਈ ਮਨਦੀਪ ਸਿੰਘ ਝੰਡੇਰ, ਭਾਈ ਦਿਲਬਾਗ ਸਿੰਘ ਭੰਗਾਲੀ, ਕਵੀਸ਼ਰ ਭਾਈ ਨਿਰਮਲ ਸਿੰਘ, ਭਾਈ ਕੁਲਵਿੰਦਰ ਸਿੰਘ, ਭਾਈ ਗਿਆਨ ਸਿੰਘ ਭੋਮਾ ਤੋਂ ਇਲਾਵਾ ਵਿਸ਼ੇਸ਼ ਰੂਪ ਵਿਚ ਪਹੁੰਚੇ ਸਿੰਘ ਸਾਹਿਬ ਗਿਆਨੀ ਜਗਤਾਰ ਸਿੰਘ, ਹੈੱਡ ਗ੍ਰੰਥੀ, ਸ੍ਰੀ ਦਰਬਾਰ ਸਾਹਿਬ, ਸ੍ਰੀ ਅੰਮ੍ਰਿਤਸਰ ਅਤੇ ਭਾਈ ਗੁਰਮੁਖ ਸਿੰਘ ਰਮਦਾਸ ਨੇ ਸੰਗਤਾਂ ਨੂੰ ਗੁਰਬਾਣੀ, ਸਿੱਖ ਇਤਿਹਾਸ ਨਾਲ ਜੋੜਦਿਆਂ ਹੋਇਆਂ ਬਾਣੀ ਅਤੇ ਬਾਣੇ ਦੇ ਧਾਰਨੀ ਬਣ ਕੇ ਅੰਮ੍ਰਿਤ ਛਕਣ ਲਈ ਪ੍ਰੇਰਨਾ ਕੀਤੀ। ਇਸ ਗੁਰਮਤਿ ਸਮਾਗਮ ਦੌਰਾਨ ਹੋਏ ਅੰਮ੍ਰਿਤ-ਸੰਚਾਰ ਸਮਾਗਮ ਵਿਚ ਕੁੱਲ ੭੨ ਪ੍ਰਾਣੀ ਅੰਮ੍ਰਿਤ ਛਕ ਕੇ ਗੁਰੂ ਵਾਲੇ ਬਣੇ।

ਇਸ ਸਮਾਗਮ ਮੌਕੇ ਸ. ਸੰਤੋਖ ਸਿੰਘ ਸਮਰਾ, ਸ. ਜੋਧ ਸਿੰਘ ਸਿੰਘ ਸਮਰਾ, ਸ. ਅਮਰੀਕ ਸਿੰਘ ਵਿਛੋਆ, ਬੀਬੀ ਸਵਰਨ ਕੌਰ ਤੇੜਾ (ਮੈਂਬਰ ਸਾਹਿਬਾਨ) ਤੋਂ ਇਲਾਵਾ ਜਥੇ:ਕੁਲਦੀਪ ਸਿੰਘ ਤੇੜਾ, ਮੈਨੇਜਰ ਸ. ਪ੍ਰਗਟ ਸਿੰਘ ਤੇੜਾ ਆਦਿ ਨੇ ਆਈਆਂ ਸੰਗਤਾਂ ਦਾ ਧੰਨਵਾਦ ਕੀਤਾ।

## ਜ਼ਿਲ੍ਹਾ ਜਲੰਧਰ ਵਿਖੇ ਗੁਰਮਤਿ ਸਮਾਗਮ

ਭਾਈ ਜਸਵਿੰਦਰ ਸਿੰਘ ਛਾਪਾ ਅਤੇ ਭਾਈ ਲਖਬੀਰ ਸਿੰਘ, ਪ੍ਰਚਾਰਕ ਵੱਲੋਂ ਪ੍ਰਾਪਤ ਰਿਪੋਰਟ ਅਨੁਸਾਰ ਗੁਰਦੁਆਰਾ ਸ੍ਰੀ ਗੁਰੂ ਅਰਜਨ ਦੇਵ ਜੀ, ਮੌ ਸਾਹਿਬ, ਜ਼ਿਲ੍ਹਾ ਜਲੰਧਰ ਵਿਖੇ ੫ ਤੋਂ ੭ ਜੁਲਾਈ, ੨੦੧੪ ਤਕ ਗੁਰਮਤਿ ਸਮਾਗਮ ਕੀਤਾ ਗਿਆ। ਇਸ ਸਮਾਗਮ ਵਿਚ ਹੋਏ ਅੰਮ੍ਰਿਤ-ਸੰਚਾਰ ਦੌਰਾਨ ੭੦ ਪ੍ਰਾਣੀਆਂ ਨੇ ਖੰਡੇ-ਬਾਟੇ ਦੀ ਪਾਹੁਲ ਪ੍ਰਾਪਤ ਕੀਤੀ ਅਤੇ ਗੁਰੂ ਵਾਲੇ ਬਣੇ। ■

ਗੋਲਡਨ ਆਫਸੈੱਟ ਪ੍ਰੈੱਸ, ਗੁਰਦੁਆਰਾ ਰਾਮਸਰ ਸਾਹਿਬ, ਸ੍ਰੀ ਅੰਮ੍ਰਿਤਸਰ ਤੋਂ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਲਈ ਸ. ਦਲਮੇਘ ਸਿੰਘ ਪ੍ਰਿੰਟਰ ਤੇ ਪਬਲਿਸ਼ਰ ਨੇ ਛਪਵਾ ਕੇ ਦਫ਼ਤਰ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਸ੍ਰੀ ਅੰਮ੍ਰਿਤਸਰ ਤੋਂ ਪ੍ਰਕਾਸ਼ਿਤ ਕੀਤਾ। *ਮਿਤੀ ੫-੧੦-੨੦੧੪*